# ਵਰਿਆਮ

ਜਨਵਰੀ ੧੯੬੭



ਕਰਨ ਬਹਾਰਾਂ ਚੌਰੀਆਂ ਚਾਨਣ ਧੋਵੇ ਪੈਰ,
ਲੋਕ ਰਾਜ ਦੇ ਪੁਤ ਦੀ ਧਰਤੀ ਮੰਗੇ ਖੈਰ

—ਅਮ੍ਰਿਤਾ ਪ੍ਰੀਤਮ

## ਤ ਤ ਕ ਰਾ



### ਸ: ਬਖਸ਼ੀਸ਼ ਸਿੰਘ ਜੰਮੂ ਨੂੰ ਵਧਾਈਆਂ

ਵਰਿਆਮ ਦੇ ਜੀਵਨ ਮੈਂਬਰ ਅਤੇ ਸਨੇਹੀ ਸ: ਬਖਸ਼ੀਸ਼ ਸਿੰਘ ਜੰਮੂ ਵਾਲੇ ਦਾਦਾ ਬਣ ਗਏ ਹਨ। ਉਹਨਾਂ ਦੇ ਸਪੁਤਰ ਅਵਤਾਰ ਸਿੰਘ ਦੇ ਘਰ ਭੁਝੰਗੀ ਨੇ ਜਨਮ ਲਿਆ ਹੈ। ਇਸ ਖੁਸ਼ੀ ਵਿਚ ਵਰਿਆਮ ਵਾਸਤੇ ਇਕਵੰਜਾ ਰੁਪਏ ਭੇਜਦੇ ਹਨ। ਬਹੁਤ ਬਹੁਤ ਵਧਾਈਆਂ।

### ਸ: ਹਰਭਜਨ ਸਿੰਘ ਜੀ ਨੂੰ ਵਿਛੋੜਾ

ਨਾਮਧਾਰੀ ਪੰਥ ਦੇ ਪ੍ਰਸਿਧ ਵਿਅਕਤੀ ਸ: ਹਰਭਜਨ ਸਿੰਘ ਔਰੰਗਾਬਾਦ ਵਾਲਿਆਂ ਦੇ ਸਤਿਕਾਰਯੋਗ ਮਾਤਾ ਸ੍ਰੀਮਤੀ ਗੁਰਦਿਆਲ ਕੌਰ ਜੀ ਬੀਤੇ ਦਿਨੀਂ ਆਪਣੇ ਪਿੰਡ ਖਾਲੜਾ ਜਿਲਾ ਅੰਮ੍ਰਿਤਸਰ ਵਿਚ ਚੜਾਈ ਕਰ ਗਏ ਸਨ। ਉਹਨਾਂ ਨਮਿਤ ਪਾਠ ਦਾ ਭੋਗ ਵੀ ਪਿੰਡ ਹੀ ਪਾਇਆ ਗਿਆ। ਮਾਤਾ ਜੀ ਦੇ ਸਦੀਵੀ ਵਿਛੋੜੇ ਤੇ ਅਸੀਂ ਸ: ਹਰਭਜਨ ਸਿੰਘ ਜੀ ਨਾਲ ਡੂੰਘੀ ਹਮਦਰਦੀ ਦਾ ਪ੍ਰਗਟਾਵਾ ਕਰਦੇ ਹਾਂ ਅਤੇ ਵਿਛੜੀ ਜੀਵ ਆਤਮਾ ਦੀ ਸਦਗਤੀ ਵਾਸਤੇ ਸਤਿਗੁਰੂ ਜੀ ਨੂੰ ਅਰਦਾਸ ਕਰਦੇ ਹਾਂ।

### ਸ: ਲਹਿਣਾ ਸਿੰਘ ਜੀ ਬਨਾਰਸ

ਨਾਮਧਾਰੀ ਪੰਥ ਦੀ ਇਕ ਹੋਰ ਪ੍ਰਸਿਧ ਹਸਤੀ ਸ: ਲਹਿਣਾ ਸਿੰਘ ਜੀ ਬਨਾਰਸ ਵਾਲੇ ਪਿਛਲੀ ਦਿਨੀਂ ਸਦੀਵੀ ਵਿਛੋੜਾ ਦੇ ਗਏ ਹਨ। ਆਪ ਬਹੁਤ ਉੱਚੀ ਸੁੱਚੀ ਸ਼ਖਸੀਅਤ ਦੇ ਸਵਾਮੀ ਗੁਰਮੁਖ ਸੁਭਾ ਵਾਲੇ ਅਤੇ ਸਫਲ ਉਦਯੋਗਪਤੀ ਸਨ। ਉਹਨਾਂ ਦੇ ਵਿਛੋੜੇ ਤੇ ਅਸੀਂ ਉਹਨਾਂ ਦੇ ਪਰਿਵਾਰ ਦੇ ਗ਼ਮ ਵਿਚ ਸ਼ਰੀਕ ਹੁੰਦੇ ਹੋਏ ਉਹਨਾਂ ਦੀ ਜੀਵ ਆਤਮਾ ਦੇ ਕਲਿਆਣ ਅਤੇ ਪਰਵਾਰ ਨੂੰ ਭਾਣਾ ਮੰਨਣ ਦੀ ਸ਼ਕਤੀ ਵਾਸਤੇ ਅਰਦਾਸ ਕਰਦੇ ਹਾਂ।

—ਜਗਦੀਸ਼ ਸਿੰਘ


### ਵਰਿਆਮ ਦੇ ਦਰ

| | |
|---|---|
| ਇਕ ਪ੍ਰਤੀ | ੨-੫੦ ਰੁਪਏ |
| ਸਾਲਾਨਾ ਚੰਦਾ | ੨੫-੦੦ ਰੁਪਏ |
| ਤਿੰਨ ਸਾਲ ਵਾਸਤੇ | ੬੫-੦੦ ,, |
| ਪੰਜ ਸਾਲ ਵਾਸਤੇ | ੧੦੦-੦੦ ,, |
| ਲਾਈਫ ਮੈਂਬਰ | ੩੦੦-੦੦ ,, |

**ਵਿਦੇਸ਼ ਸਾਲਾਨਾ**

| | | |
|---|---|---|
| ਥਾਈਲੈਂਡ : | ਹਵਾਈ ਡਾਕ | ੨੦੦-੦੦ ,, |
| | ਸਮੁੰਦਰੀ | ੬੦-੦੦ ,, |
| ਅਰਬ-ਅਫਰੀਕਾ ਤੇ ਯੂਰਪ | ਹਵਾਈ ਡਾਕ | ੨੫੦-੦੦ ,, |
| | ਸਮੁੰਦਰੀ | ੭੫-੦੦ ,, |
| ਅਮਰੀਕਾ : ਕੈਨੇਡਾ : | ਹਵਾਈ ਡਾਕ | ੩੦੦-੦੦ ,, |
| | ਸਮੁੰਦਰੀ ਡਾਕ | ੭੫-੦੦ ,, |



ਦਫਤਰ ਦਾ ਪਤਾ :
ਮਾਸਕ ਵਰਿਆਮ
ਲਾਡੋਵਾਲੀ ਰੋਡ
(ਨੇੜੇ ਮਦਨ ਫਲੌਰ ਮਿਲ)
ਜਲੰਧਰ-੧੪੪੦੦੧
ਫੋਨ : ੭੧੨੦੪ ਪੀ. ਪੀ.

Office Address
Monthly WARIAM
(Punjabi)
Ladowali Road
(Near Madan Flour Mill
Jalandhar-144001
Phone : 71204 PP

ਫੋਨ : ੭੭੩੫੬ ਪੀ.ਪੀ.



### ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ ੩/੧-੭੭-ਐਡੀਟਰਜ਼, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

ਵਰਿਆਮ ਜਨਵਰੀ--੧੯੮੭

ਜਿਲਦ ੧੨ ਅੰਕ : ੩

ਸੰਪਾਦਕ ਵਲੋਂ

# ਸ੍ਰੀ ਭੈਣੀ ਸਾਹਿਬ ਦਾ ਵਿਕਾਸ

ਸ੍ਰੀ ਭੈਣੀ ਸਾਹਿਬ ਵਿਕਾਸ ਸੰਮਤੀ ਦੀ ਇਕ ਇਕੱਤ੍ਰਤਾ ੧੯ ਜਨਵਰੀ ਨੂੰ ਸ੍ਰੀ ਭੈਣੀ ਸਾਹਿਬ ਵਿਚ ਸ: ਹਰਭਜਨ ਸਿੰਘ ਜੀ ਔਰੰਗਾਬਾਦ ਦੀ ਪ੍ਰਧਾਨਗੀ ਹੇਠ ਹੋਈ। ਇਸ ਵਿਚ ਫੈਸਲਾ ਕੀਤਾ ਗਿਆ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੇਵਾ ਵਿਚ ਬੇਨਤੀ ਕੀਤੀ ਜਾਵੇ ਕਿ ਆਪ ਸ੍ਰੀ ਭੈਣੀ ਸਾਹਿਬ ਵਿਖੇ ਰਾਮ ਸਰੋਵਰ ਦੀ ਕਾਰ ਸੇਵਾ ਵਾਸਤੇ ਆਗਿਆ ਬਖਸ਼ਣ। ਆਪ ਜੀ ਵਲੋਂ ਆਗਿਆ ਮਿਲਣ ਤੇ ਰਾਮ ਸਰੋਵਰ ਨੂੰ ਵਡਾ ਚੌੜਾ ਕਰਨ ਅਤੇ ਇਸ਼ਨਾਨ ਦੀਆਂ ਸੁਵਿਧਾ ਨੂੰ ਵਧਾਉਣ ਵਾਸਤੇ ਉਸਾਰੀ ਆਰੰਭੀ ਜਾਵੇਗੀ। ਸੰਮਤੀ ਨੂੰ ਪਿਛਲੇ ਜੱਪ ਪ੍ਰਯੋਗ ਸਮਾਗਮ ਸਮੇਂ ਨਾਮਧਾਰੀ ਪੰਥ ਦੇ ਅਸਥਾਨਾਂ, ਸਕੂਲਾਂ, ਪਰਚਾਰ ਸਾਧਨਾਂ ਦੀ ਸਥਾਪਤੀ ਤੇ ਵਿਕਾਸ ਦੀ ਸੇਵਾ ਬਖਸ਼ੀ ਗਈ ਸੀ ਅਤੇ ਅਪੀਲ ਕੀਤੀ ਗਈ ਸੀ ਕਿ ਸ੍ਰੀ ਭੈਣੀ ਸਾਹਿਬ ਵਿਕਾਸ ਸੰਮਤੀ ਨੂੰ ਵੱਧ ਤੋਂ ਵੱਧ ਉਗਰਾਹੀਆਂ ਦੇ ਕੇ ਇਹਨਾਂ ਕਾਰਜਾਂ ਨੂੰ ਸਫਲ ਬਨਾਉਣਾ ਚਾਹੀਦਾ ਹੈ। ਮੀਟਿੰਗ ਵਿਚ ਸ੍ਰੀ ਮਹਾਰਾਜ ਬੀਰ ਸਿੰਘ ਜੀ, ਸ੍ਰੀ ਮਾਤਾ ਜੀ ਨੇ ਵੀ ਦਰਸ਼ਨ ਦਿਤੇ। ਸੰਮਤੀ ਦੇ ਮੈਂਬਰਾਂ ਨੇ ਸ਼ਹਿਰ ਸ਼ਹਿਰ ਜਾ ਕੇ ਸੰਗਤਾਂ ਨੂੰ ਇਸ ਯੱਗ ਵਿਚ ਹਿੱਸਾ ਪਾਉਣ ਲਈ ਪ੍ਰੇਰਿਆ ਹੈ। ਨਿਤਨੇਮ-ਕੀਰਤਨ ਹਵਨ ਆਦਿ ਪੂਰਨ ਮਰਿਆਦਾ ਸਹਿਤ ਕਰਕੇ ਲੋਕਾਂ ਨੂੰ ਧਰਮ ਦੇ ਮਾਰਗ ਵਲ ਵੀ ਲਾਇਆ ਹੈ। ਹੁਣ ਤੱਕ ਦੇ ਕੀਤੇ ਕਾਰਜ ਬਹੁਤ ਉਤਸ਼ਾਹਜਨਕ ਹਨ। ਸਾਰੀ ਸਾਧ ਸੰਗਤ ਨੂੰ ਇਹਨਾਂ ਕਾਰਜਾਂ ਵਿਚ ਵੱਧ ਤੋਂ ਵੱਧ ਸਹਿਯੋਗ ਦੇਣਾ ਚਾਹੀਦਾ ਹੈ।

# ਪੰਜਾਬ ਦੀ ਸਥਿਤੀ

ਪੰਜਾਬ ਮਸਲਾ ਦਿਨੋਂ ਦਿਨ ਹੋਰ ਲਟਕਦਾ ਜਾਂਦਾ ਪ੍ਰਤੀਤ ਹੁੰਦਾ ਹੈ। ਪ੍ਰਧਾਨ ਮੰਤਰੀ ਸ੍ਰੀ ਰਾਜੀਵ ਜੀ ਨੇ ਆਪਣੀ ਕੌਮੀ ਪ੍ਰੈਸ ਕਾਨਫਰੰਸ ਵਿਚ ਪੰਜਾਬ ਬਾਰੇ ਇਕ ਕਿਸਮ ਦੀ ਬੇ-ਬੱਸੀ ਜ਼ਾਹਰ ਕਰ ਦਿਤੀ ਹੈ ਅਤੇ ਉਹਨਾਂ ਪੰਜਾਬ ਵਿਚ ਕਤਲ ਰੋਕਣ ਤੇ ਅਮਨ ਬਹਾਲ ਕਰਨ ਦੀ ਸਾਰੀ ਜ਼ੁੰਮੇਵਾਰੀ ਬਰਨਾਲਾ ਸਰਕਾਰ ਦੇ ਉਤੇ ਸੁੱਟ ਦਿਤੀ ਹੈ। ਉਧਰੋਂ ਮੁਖ ਮੰਤ੍ਰੀ ਪੰਜਾਬ ਸ: ਸੁਰਜੀਤ ਸਿੰਘ ਬਰਨਾਲਾ ਜੀ ਨੇ ਕਹਿ ਦਿਤਾ ਹੈ ਕਿ ਕੇਂਦਰ ਸਹਿਯੋਗ ਨਹੀਂ ਕਰ ਰਿਹਾ। ਦੋਹਾਂ ਮੁਖੀਆਂ ਨੇ ਆਪਣੀ ਆਪਣੀ ਬੇ-ਬੱਸੀ ਜ਼ਾਹਰ ਕਰ ਦਿਤੀ ਹੈ। ਇਸ ਸਾਰੇ ਸਿਲਸਲੇ ਵਿਚ ਆਮ ਆਦਮੀ ਦਾ ਘਾਣ ਹੋ ਰਿਹਾ ਹੈ। ਕੁਝ ਕਤਲ ਸਿਆਸੀ ਮੰਤਵਾਂ ਵਾਲੇ ਹੋ ਰਹੇ ਹਨ। ਕੁਝ ਬਦਲੇ ਲੈਣ ਵਾਸਤੇ ਅਤੇ ਕੁਝ ਐਵੇਂ ਸ਼ੁਗਲੀਆ ਹੀ। ਨਿਤ ਨਵੇਂ ਡਾਕੇ ਲੁੱਟ ਖੋਹ ਆਮ ਜਿਹੀ ਗੱਲ ਹੋ ਗਈ ਹੈ। ਸਭ ਤੋਂ ਵੱਡਾ ਸੰਕਟ ਹੈ ਕਿ ਲੋਕਾਂ ਦੀ ਕਿਸੇ ਉਪਰ ਆਸਥਾ ਨਹੀਂ ਰਹੀ। ਨਾ ਕਿਸੇ ਵਿਅਕਤੀ ਉਤੇ, ਨਾ ਕਿਸੇ ਸੰਸਥਾ ਉਤੇ। ਪੰਜਾਬੀ ਦੀ ਪੁਰਾਣੀ ਬੁਝਾਰਤ ਕਹੀ ਜਾਂਦੀ ਹੈ। ਤਰਖਾਨ ਕਿਕਰ ਵੱਢੇ ਨਾ, ਕਿਕਰ ਕਾਂ ਉਡਾਵੇ ਨਾ, ਕਾਂ ਗੁਲੇਲਾ ਸੁਟੇ ਨਾ, ਚਿੜੀ ਵਿਚਾਰੀ ਕੀ ਕਰੇ, ਠੰਡਾ ਪਾਣੀ ਪੀ ਮਰੇ। ਪੰਜਾਬ ਦੀ ਜਨਤਾ ਦੀ ਹਾਲਤ ਉਸ ਚਿੜੀ ਵਰਗੀ ਹੀ ਹੈ। ਚਿੜੀਆਂ ਦਾ ਰੱਬ ਰਾਖਾ।

# ਗਣਤੰਤਰ ਦਿਵਸ

ਭਾਰਤ ਦਾ ੩੮ਵਾਂ ਗਣਤੰਤਰ ਦਿਵਸ ੨੬ ਜਨਵਰੀ ਨੂੰ ਅੰਤਰਾਸ਼ਟਰੀ ਪੱਧਰ ਤੇ ਮਨਾਇਆ ਜਾ ਰਿਹਾ ਹੈ। ਦਿਲੀ ਵਿਚਲੀ ਫੌਜੀ ਪਰੇਡ ਇਸ ਦਾ ਮੁੱਖ ਆਕਰਸ਼ਨ ਹੁੰਦਾ ਹੈ। ਇਹ ਕੌਮੀ ਤਿਓਹਾਰ ਹੈ।

ਗਣਤੰਤਰ ਦਾ ਭਾਵ ਹੈ ਲੋਕਾਂ ਦੁਆਰਾ ਰਾਜ, ਲੋਕ ਰਾਜ ਜਾਂ ਡੈਮੋਕਰੇਸੀ। ਪੁਰਾਣਿਆਂ ਸਮਿਆਂ ਤੋਂ ਬਾਦਸ਼ਾਹੀ ਦੌਰ ਜਾਗੀਰਦਾਰੀ ਦੌਰ ਚੋਂ ਲੰਘ ਕੇ ਇਸ ਰਾਜ ਪ੍ਰਬੰਧ ਨੂੰ ਲੋਕਾਂ ਨੇ ਬਹੁਤੀ ਦੁਨੀਆਂ ਵਿਚ ਸਥਾਪਤ ਕੀਤਾ ਹੈ। ਸ਼ਕਤੀ ਲੋਕਾਂ ਦੇ ਹੱਥ ਦਿਤੀ ਹੈ ਕਿ ਜਿਸ ਨੂੰ ਚਾਹੋ ਉਸ ਨੂੰ ਰਾਜ ਸੱਤਾ ਦੇ ਦੇਵੋ। ਇਹ ਨਿਜ਼ਾਮ ਹੈ ਤਾਂ ਬਹੁਤ ਵਧੀਆ ਪਰ ਇਸ ਤੇ ਤੁਰਣ ਵਾਸਤੇ ਬਹੁਤ ਤਿਆਗ ਸੰਜਮ ਅਤੇ ਕੁਰਬਾਨੀ ਦੀ ਲੋੜ ਹੈ। ਬਿਲਕੁਲ ਮਰਿਆਦਾ ਵਿਚ ਤੁਰਿਆ ਜਾਵੇ ਅਤੇ ਅੱਖਾਂ ਖੋਹਲ ਕੇ ਰਖੀਆਂ ਜਾਣ ਤਾਂ ਹੀ ਇਹ

ਠੀਕ ਹੈ। ਇਹ ਆਪਣੇ ਆਪ ਵਿਚ ਪਰੀ ਪੂਰਨ ਨਹੀਂ ਇਸ ਵਿਚ ਕੁਝ ਦੋਸ਼ ਵੀ ਹਨ ਪਰ ਫਿਰ ਵੀ ਪਿਛਲੇ ਨਜ਼ਾਮਾਂ ਨਾਲੋਂ ਇਹਦੇ ਵਿਚ ਗੁਣ ਹਨ । ਦਰਅਸਲ ਜੇ ਆਪਣੇ ਹੱਕਾਂ ਨਾਲੋਂ ਗੁਆਂਢੀ ਦੇ ਹੱਕਾਂ ਦਾ ਜ਼ਿਆਦਾ ਖਿਆਲ ਰਖਿਆ ਜਾਵੇ ਤਾਂ ਸੁਖ ਮਿਲਦਾ ਹੈ ਜੇ ਮੈਂ ਮੈਂ ਕਰੀ ਜਾਈਏ ਤਾਂ ਤੂੰ ਤੂੰ ਮੈਂ ਮੈਂ ਹੋ ਜਾਂਦੀ ਹੈ । ਡੈਮੋਕਰੇਸੀ ਦਾ ਜੇ ਮਸ਼ੀਨੀਕਰਣ ਜਿਹਾ ਕਰਕੇ ਕੁਝ ਲੋਕ ਜਾਂ ਕੁਝ ਗਰੁਪ ਵੋਟਾਂ ਦੀ ਜਾਦੂਗਰੀ ਕਰਕੇ ਹਰ ਹਾਲਤ ਵਿਚ ਉਤੇ ਰਹਿਣ ਦਾ ਜਤਨ ਕਰਨ, ਜੇ ਮਾਣ ਮਰਿਆਦਾ ਦੀ ਉਲੰਘਣਾ ਹੋਵੇ ਤਾਂ ਇਹ ਬਹੁਤ ਨੁਕਸਾਨਦੇਹ ਹੋ ਸਕਦੀ ਹੈ। ਭਾਰਤ ਦੇ ੩੮ਵੇਂ ਗਣਰਾਜ ਦਿਵਸ ਤੇ ਦੇਸ ਵਿਚ ਅਰਾਜਕਿਤਾ ਵਾਲੀ ਹਾਲਤ ਹੈ। ਲੋਕਾਂ ਦਾ ਲੋਕਾਂ ਦੀਆਂ ਸੰਸਥਾਵਾਂ ਅਤੇ ਨੇਤਾਵਾਂ ਤੋਂ ਵਿਸ਼ਵਾਸ਼ ਉੱਠ ਗਿਆ ਜਿਹਾ ਲਗਦਾ ਹੈ। ਇਹ ਕਿਸੇ ਇਕ ਪਾਰਟੀ ਦਾ ਹਾਲ ਨਹੀਂ ਬਹੁਤ ਸਾਰੀਆਂ ਪਾਰਟੀਆਂ ਇਸ ਹਮਾਮ ਵਿਚ ਨੰਗੀਆਂ ਹਨ। ਸਭ ਤੋਂ ਵੱਡਾ ਸੰਕਟ ਆਸਥਾ ਦਾ ਸੰਕਟ ਹੈ। ਸਭ ਤੋਂ ਵਡੇ ਲੋਕਰਾਜ. ਭਾਰਤ ਉਤੇ ਖਤਰੇ ਦੀਆਂ ਗਿਰਜਾਂ ਮੰਡਲਾ ਰਹੀਆਂ ਹਨ। ਜਿੰਨਾ ਚਿਰ ਸ਼ਾਸਕਾਂ ਦਾ ਚਰਿਤਰ ਮਿਸਾਲੀ ਨਹੀਂ ਹੁੰਦਾ ਉਨਾ ਚਿਰ ਲੋਕ ਰਾਜ ਬਲਵਾਨ ਨਹੀਂ ਹੋ ਸਕਦਾ।

ਲੋਕ ਰਾਜ ਦਿਵਸ ਤੇ ਦੇਸ਼ ਵਾਸੀਆਂ ਨੂੰ ਪ੍ਰਣ ਲੈਣਾ ਚਾਹੀਦਾ ਹੈ ਅਤੇ ਇਸ ਪਾਸੇ ਅਗਰਸਰ ਹੋਣਾ ਚਾਹੀਦਾ ਹੈ ਕਿ ਉਹ ਸਚ ਹੱਕ (ਦੂਸਰਿਆਂ ਦੇ ਵੀ) ਅਮਨ-ਏਕਤਾ ਵਾਸਤੇ ਜੂਝਣਗੇ।

— — —

# ਗੁਰੂ ਗੋਬਿੰਦ ਸਿੰਘ

ਜਨਵਰੀ ਮਹੀਨੇ ਵਿਚ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦਾ ਪ੍ਰਕਾਸ਼ ਦਿਵਸ ਸੀ। ਗੁਰੂ ਗੋਬਿੰਦ ਸਿੰਘ ਜਿਹਨਾਂ ਦਾ ਜਨਮ ਬਿਹਾਰ ਦੇ ਪਟਨੇ ਸ਼ਹਿਰ ਵਿਕ ਹੋਇਆ। ਬਚਪਨ ਅਤੇ ਜਵਾਨੀ ਪੰਜਾਬ ਵਿਚ ਬੀਤੇ ਅਤੇ ਪ੍ਰਤੱਖ ਜੀਵਨ ਦੇ ਅੰਤਲੇ ਕੌਤਕ ਦਖਣ ਭਾਰਤ ਵਿਚ ਕੀਤੇ। ਜਿਹਨਾਂ ਨੇ ਸਾਰੇ ਭਾਰਤ ਦੇ ਪ੍ਰਾਂਤਾਂ ਵਿਚੋਂ ਲੋਕ ਲੈ ਕੇ ਪੰਜ ਪਿਆਰੇ ਥਾਪੇ। ਜਿਹਨਾਂ ਨੇ ਭਾਰਤ ਦੇ ਸਾਰੇ ਪੁਰਾਣਕ ਸਾਹਿਤ ਨੂੰ ਅਨੁਵਾਦਿਆ ਅਤੇ ਬ੍ਰਿਜ ਭਾਸ਼ਾ ਵਿਚ ਜ਼ਿਆਦਾ ਬਾਣੀ ਰਚੀ। ਜਿਨ੍ਹਾਂ ਨੇ ਆਪਣੇ ਪੂਰਵਜਾਂ ਦੀ ਸੰਗਲੀ ਸ੍ਰੀ ਰਾਮ ਚੰਦਰ ਜੀ ਨਾਲ ਮੇਲੀ। ਜਿਹਨਾਂ ਨੇ ਆਪਣੀ ਆਸਥਾ ਅਕਾਲ ਪੁਰਖ ਤੇ ਰਖੀ। ਜਿਹਨਾਂ ਦੀ ਬਾਣੀ ਪ੍ਰੇਮ ਤੇ ਏਕਤਾ ਦਾ ਸੰਦੇਸ਼ ਦੇਂਦੀ ਹੈ। ਜੋ ਗੁਪਤ ਜਾਪ ਕਰਨ ਵਾਲੇ ਅਤੇ ਮੀਨਾਰੇ ਉਤੇ ਚੜ੍ਹ ਕੇ ਉੱਚੀ ਬਾਂਗ ਦੇਣ ਵਾਲੇ ਦੋਹਾਂ ਨੂੰ ਠੀਕ ਰਸਤਾ ਮੰਨਦੇ ਹਨ। ਜੋ ਸਭ ਭੇਖਾਂ ਧਰਮਾਂ ਦੇ ਅਨੁਯਾਈਆਂ ਨੂੰ ਬੰਦੇ ਦੀ ਜ਼ਾਤ ਹੀ ਮੰਨਦੇ ਹਨ । ਹਿੰਦ ਦੀ ਚਾਦਰ ਗੁਰੂ ਤੇਗ ਬਹਾਦਰ ਦੇ ਸਪੁਤਰ ਹਿੰਦ ਦੀ ਸ਼ਾਨ ਵਾਸਤੇ ਪਿਤਾ ਮਾਤਾ ਅਤੇ ਚਾਰ ਸਪੁਤਰ ਵਾਰਨ ਵਾਲੇ, ਰੁੜਦੀ ਜਾਂਦੀ ਹਿੰਦ ਨੂੰ ਰਖਣ ਵਾਲੇ ਗੁਰੂ ਗੋਬਿੰਦ ਸਿੰਘ ਦਾ ਜੀਵਨ ਅਤੇ ਸਿਖਿਆ ਸਾਰੇ ਦੇਸ਼ ਵਾਸੀਆਂ ਵਾਸਤੇ—ਬਗੈਰ ਧਰਮ ਜਾਤੀ ਅਤੇ ਸੂਬੇ ਦੇ ਵਿਤਕਰੇ ਦੇ, ਇਕ ਚਾਨਣ ਮੁਨਾਰਾ ਹੈ। ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ ਅਤੇ ਸਿਖਿਆ ਦੀ ਸਹੀ ਵਿਆਖਿਆ ਸਾਰੇ ਭਾਰਤ ਅਤੇ ਉਸ ਬਾਦ ਦੁਨੀਆਂ ਦੇ ਦੁਖਾਂ ਦਾ ਇਲਾਜ ਹੋ ਸਕਦਾ ਹੈ।

**—ਜਗਦੀਸ਼ ਸਿੰਘ**

---



---

# ਰਾਮ ਜੀ

—ਜਸਵੰਤ ਸਿੰਘ ਰਾਹੀ—

ਰਾਜ ਜੀ !
ਕਿਹੜੇ ਫੁੱਲ ਹਨ ਦੋਸ਼ੀ
ਸੂਲਾਂ ਸਹਿ ਸਹਿ ਇਸ਼ਕ ਹੈ ਜ਼ਖਮੀ
ਮਹਿਕ ਜਾਏ ਨਾ ਰੋਲੀ
ਰਾਮ ਜੀ !
ਅੱਖੀਆਂ ਦਾ ਇਕ ਤਰਲਾ ਮੰਨੋ
ਯਾਦਾਂ ਪੀੜਾਂ ਸੱਖੀਆਂ ਬਣੀਆਂ
ਫੁੱਲਾਂ ਨੇ ਦੋ ਧੁੱਪਾਂ ਮੰਗੀਆਂ
ਰੰਗ ਬਰੰਗੀ ਇਕ ਰਾਮ ਜੀ !
ਇਕ ਮਹਿਕਾਂ ਦੀ ਜਾਈ ।
ਰਾਮ ਜੀ !
ਕਿਹੜੇ ਫੁੱਲ ਹਨ ਦੋਸ਼ੀ ?
ਇਕ ਫੁੱਲ ਮੰਦਰਾਂ ਦੀ ਪੂਜਾ ਵਿਚ
ਇਕ ਫੁੱਲ ਅਰਥੀ ਨਾਲ ਜੁੜੇ ਹੋਏ
ਜਨਮ ਸਮੇਂ ਵੀ ਫੁੱਲ ਆ ਬਹਿੰਦੇ
ਨੀਂਗਰ ਦੀਆਂ ਵਧਾਈਆਂ ਦੇ ਵਿਚ
ਕੁਝ ਫੁੱਲ ਰਹਿੰਦੇ...।
ਦੁਲਹਨ ਦੀਆਂ ਸੱਧਰਾਂ ਵਿਚ ਆਉਂਦੇ
ਇਕ ਫੁੱਲ ਕਬਰਾਂ ਉਤੇ ਖਿਲਰੇ ਹੋਏ
ਰਾਮ ਜੀ ! ਇਕ ਫੁੱਲ
ਦੇਸ਼ ਧਰੋਈਆਂ ਦੇ ਗਲ ਲੱਗੇ
ਕੱਖਾਂ ਤੋਂ ਲੱਖ ਤੇ ਆਏ ਲੀਡਰ ਦੇ ਗੱਲ ਮਿਲਦੇ
ਕਾਤਲਾਂ ਦੀਆਂ ਵੱਡਿਆਈਆਂ ਵਿਚ ਪਰੋਤੇ ।
ਸ਼ਹੀਦਾਂ ਗੁਰੂਆਂ
ਪੀਰਾਂ ਯੋਧਿਆਂ ਦੀਆਂ
ਤਸਵੀਰਾਂ ਉੱਤੇ ਝੂਮਦੇ ਦਿਸਦੇ ।
ਸਾਰੇ ਫੁੱਲ ਨੇ ਹਰ ਥਾਂ ਮਹਿਕਾਂ ਵੰਡਦੇ ਫਿਰਦੇ ।
ਰਾਮ ਜੀ ! ਕਿਹੜੇ ਫੁੱਲ ਨੂੰ ਦੋਸ਼ੀ ਕਹੀਏ ?
ਰਾਮ ਜੀ ! ਕਿਹੜੀ ਸਜ਼ਾ ਹੈ ਫੁੱਲਾਂ ਜੋਗੀ ।
ਰਾਮ ਜੀ !
ਇੱਕੋ ਜਿਹਾ ਹੈ ਅੰਤ ਫੁੱਲਾਂ ਦਾ
ਹੱਸਦਿਆਂ ਜੋਬਨ ਵੰਡ ਕੇ ਆਪਣਾ
ਤੀਲਿਆਂ ਦੀ ਮੁੱਠੀ ਦੇ ਮੂੰਹ ਚੜ੍ਹਕੇ
ਹੂੰਜੇ ਜਾਂਦੇ ਹੋਰਨਾਂ ਮੰਦਿਆਂ ਵਾਂਗੂ !!
ਬੂਟਿਆਂ ਉੱਤੇ ਰੱਸ ਆਪਣਾ ਇਹ
ਪੀੜਾ ਸਹਿ ਕੇ ਦੇ ਆਉਂਦੇ ਨੇ
ਚੁਪ ਚਾਪ ਹੀ ਰੁਲਦੇ ਹੋਏ
ਖੇਤਾਂ ਦੇ ਵਿਚ ਜਾ ਪੈਂਦੇ ਨੇ ।
ਰਾਮ ਜੀ ! ਇਹ ਕਿਉਂ ਚੰਗਿਆਂ ਨਾਲ ਬੀਤਦੀ !!
ਕੁਝ ਫੁੱਲ ਜੂੜੇ ਨਾਲ ਸੱਜ ਕੇ
ਸ਼ਿੰਗਾਰ ਮੇਜ਼ ਤੇ ਸੁੱਕ ਜਾਂਦੇ ਨੇ
ਵੱਡੇ ਬੁਰਸ਼ ਨਾਲ ਹਨ ਹੂੰਜੇ ਜਾਂਦੇ
ਪੱਤੀ ਪੱਤੀ ਹੋ ਜਾਂਦੇ ਨੇ
ਚੌਂਕ ਵਾਲੇ ਇਕ ਪੀਪੇ ਅੰਦਰ
ਜਾ ਪੈਂਦੇ ਨੇ !
ਜਿਸਦੇ ਅੰਦਰ ਬਦਬੂਆਂ ਦਾ ਮੇਲਾ ਲੱਗਾ ਹੁੰਦਾ ।
ਰਾਮ ਜੀ ! ਇਹ ਫੁੱਲਾਂ ਦਾ ਹਸ਼ਰ ਕਿਉਂ ਹੈ ?
ਰਾਮ ਜੀ !
ਜੋ ਵਿਚਾਰੇ ਗੁਲਕੰਦ ਬਣਦੇ ਨੇ
ਨਾੜੀਆਂ ਵਿਚੋਂ ਹੋ ਕੇ ਆਖਰ
ਚੌਂਕ ਦੇ ਉਸ ਪੀਪੇ ਦੇ ਵਿਚ ਜਾ ਪੈਂਦੇ ਨੇ ।
ਰਾਮ ਜੀ !
ਕੀ ਹੱਸੀਏ ! ਕੀ ਰੋਈਏ !
ਰਾਮ ਜੀ !
ਕਿਹੜੇ ਫੁੱਲ ਹਨ ਦੋਸ਼ੀ ?
ਰਾਮ ਜੀ !
ਮਿੱਟੀ ਬਣੀਏ
ਇਹੋ ਬਿਨੈ ਅਸਾਡੀ ਮੰਨੋਂ
ਜਿੱਥੇ ਪਦ-ਚਿੰਨ ਤੁਹਾਡੇ ਲੱਗਣ
ਰਾਮ ਜੀ !
ਭੇਤ ਜਾਨਣ ਦੀਆਂ ਦਿਉ ਅਸੀਸਾਂ ਸਾਨੂੰ ।

### ਰੁਬਾਈ

ਦੋਖੀ ਨੇ ਪਰਾਂ ਧੱਕਿਆ ਯਾਰਾਂ ਵਸਾਰਿਆ ।
ਸਰਦੀ ਨੇ ਮੈਨੂੰ ਢੱਕਿਆ ਗਰਮੀ ਨੇ ਠਾਰਿਆ ।
ਸੌਲੇ ਤੇ ਗੋਰੇ ਰੰਗ ਨੇ ਚਾੜ੍ਹੇ ਨੇ ਭੌਂਉ ਕਈ ।
ਕੰਡਿਆਂ ਨੇ ਵੱਟੀਆਂ ਘੂਰੀਆਂ ਫੁੱਲਾਂ ਨੇ ਮਾਰਿਆ ।

# ਮੁਕਤਸਰ ਦੀ ਜੰਗ

—ਦੇਵਿੰਦਰ ਸਿੰਘ ਗਿਲ (ਜੀਆ ਨੱਥਾ)

ਪੁੱਤਰਾਂ ਦੇ ਦਾਨੀ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਸਰਬੰਸ ਧਰਮ ਤੇ ਦੇਸ਼ ਦੀ ਖਾਤਰ ਵਾਰਕੇ ਮਾਛੀਵਾੜੇ ਤੋਂ 'ਉਚ ਦੇ ਪੀਰ' ਦਾ ਰੂਪ ਬਣਾਕੇ ਮਾਲਵੇ ਦੀ ਧਰਤੀ ਨੂੰ ਭਾਗ ਲਾਉਂਦੇ ਹੋਏ ਦੀਨਾ ਕਾਂਗੜ ਵਿਖੇ ਪਹੁੰਚੇ। ਇਥੋਂ ਹੀ ਉਹਨਾਂ ਨੇ ਔਰੰਗਜ਼ੇਬ ਬਾਦਸ਼ਾਹ ਵਲ ਭਾਈ ਦਇਆ ਸਿੰਘ ਹੱਥ "ਜ਼ਫਰਨਾਮਾ" ਨਾਮ ਦਾ ਪੱਤਰ ਭੇਜਿਆ। ਇਹ ਉਹੋ ਹੀ ਖੱਤ ਸੀ ਜਿਸਨੂੰ ਪੜ੍ਹਕੇ ਔਰੰਗਜ਼ੇਬ ਬਾਦਸ਼ਾਹ ਦੀ ਆਤਮਾ ਝੰਜੋੜੀ ਗਈ ਸੀ ਅਤੇ ਪਾਪ ਕੰਬਣ ਲਗੇ ਸਨ। ਇਥੇ ਹੀ ਗੁਰੂ ਜੀ ਨੂੰ ਖਬਰ ਮਿਲੀ ਕਿ ਦੁਸ਼ਮਣ ਦੀ ਫ਼ੌਜ ਅਥਵਾ ਸਰਹੰਦ ਦੇ ਸੂਬੇਦਾਰ ਵਜ਼ੀਰ ਖਾਨ ਦੀ ਫੌਜ ਹਮਲਾ ਕਰਨ ਲਈ ਆ ਰਹੀ ਹੈ। ਸੋ ਛੇਤੀ ਹੀ ਆਪ ਜੀ ਨੇ ਟਾਕਰਾ ਕਰਨ ਲਈ ਯੋਗ ਸਥਾਨ ਦੀ ਭਾਲ ਕਰਨੀ ਸ਼ੁਰੂ ਕਰ ਦਿਤੀ।

ਗੁਰੂ ਜੀ ਢਿਲਵਾਂ ਸੋਢੀਆਂ ਤੋਂ ਹੁੰਦੇ ਹੋਏ ਗੁਰੂ ਕੀ ਢਾਬ ਵਿਖੇ ਪਹੁੰਚੇ ਤਾਂ ਉਹ ਵੀ ਜਗ੍ਹਾ ਠੀਕ ਨਾ ਵੇਖਕੇ ਅਗੇ ਚਲ ਪਏ। ਰਸਤੇ ਵਿਚ ਆਪ ਜੀ ਨੂੰ ਮਾਝੇ ਦੇ ਸਿੱਖਾਂ ਦੀ ਇਕ ਟੋਲੀ ਮਿਲੀ ਜੋ ਕਿ ਗੁਰੂ ਜੀ ਨੂੰ ਕਹਿਣ ਆਏ ਸਨ ਕਿ ਤੁਸੀਂ ਮੁਗਲ ਹਕੂਮਤ ਨਾਲ ਲੜਾਈ ਝਗੜਾ ਛੱਡੋ ਅਤੇ ਸਮਝੌਤਾ ਕਰਕੇ ਸੁਖ ਦੀ ਰੋਟੀ ਖਾਓ। ਗੁਰੂ ਜੀ ਉਹਨਾਂ ਦੀ ਸਮਝੌਤੇ ਵਾਲੀ ਗੱਲ ਸੁਣਕੇ ਬੋਲੇ ਕਿ ਜਦੋਂ ਅਸੀਂ ਜ਼ੁਲਮ ਰੋਕਣ ਲਈ ਸਰਬੰਸ ਵਾਰਿਆ ਅਤੇ ਅਨੰਦਪੁਰ ਛਡਿਆ ਅਤੇ ਇਸ ਤੋਂ ਵੱਧ ਅਨੇਕਾਂ ਸਿੱਖ, ਧਰਮ ਦੀ ਵੇਦੀ ਤੇ ਸ਼ਹੀਦੀਆਂ ਪਾ ਗਏ। ਉਦੋਂ ਤੁਸਾਂ ਨੇ ਸਮਝੌਤਾ ਕਿਉਂ ਨਾ ਕਰਵਾਇਆ? ਹੁਣ ਜਦੋਂ ਕਿ ਜ਼ੁਲਮ ਦਾ ਅੰਤ ਹੋਣ ਵਾਲਾ ਹੈ ਅਤੇ ਦੁਸ਼ਮਣ ਹਾਰ ਮੰਨਣ ਵਾਲਾ ਹੈ, ਤਦ ਤੁਹਾਨੂੰ ਵੀ ਜਾਗ ਆ ਗਈ ਹੈ। ਗੁਰੂ ਜੀ ਦੀਆਂ ਖਰੀਆਂ ਖਰੀਆਂ ਸੁਣਕੇ ਚੁਪ ਹੋ ਗਏ ਅਤੇ ਵਾਪਸ ਚਲੇ ਗਏ। ਗੁਰੂ ਜੀ ਨੂੰ ਸੁਨੀਅਰ ਪਿੰਡ ਵਿਚ ਸੂਹੀਏ ਨੇ ਖਬਰ ਦਿਤੀ ਕਿ ਅਗੋਂ ਕਸੂਰ ਦਾ ਨਵਾਬ ਹਸਨ ਖਾਨ ਅਤੇ ਪਿਛੋਂ ਸਰਹੰਦ ਦਾ ਸੂਬੇਦਾਰ ਵਜ਼ੀਰ ਖਾਨ ਬਹੁਤ ਵੱਡੀ ਫੌਜ ਲੈਕੇ ਹਮਲਾ ਕਰਨ ਲਈ ਆ ਰਿਹਾ ਹੈ।

ਰਾਮਿਆਣਾ ਪਿੰਡ ਵਿਚ ਮਾਝੇ ਦੇ ੪੦ ਕੁ ਸਿੰਘ ਜੋ ਗੁਰੂ ਜੀ ਨੂੰ ਅਨੰਦਪੁਰ ਸਾਹਿਬ ਦੇ ਘੇਰੇ ਸਮੇਂ ਛੱਡ ਗਏ ਸਨ ਆ ਮਿਲੇ ਪਰੰਤੂ ਗੁਰੂ ਜੀ ਨੇ ਮੂੰਹ ਨਾ ਲਾਏ। ਜਦ ਉਹ ਮਾਝੇ ਦੇ ਇਲਾਕੇ ਵਿਚ ਆਪਣੇ ਘਰ ਪਹੁੰਚੇ ਤਾਂ ਘਰਦਿਆਂ ਨੇ ਤਾਹਨੇ ਮਾਰੇ ਤਾਂ ਉਹ ਦੁਬਾਰਾ ਗੁਰੂ ਜੀ ਵਲ ਸਰਦਾਰ ਮਹਾਂ ਸਿੰਘ ਸਮੇਤ ਮਾਈ ਭਾਗੋ ਦੀ ਕਮਾਨ ਹੇਠ ਚਲ ਪਏ ਅਤੇ ਸਨੀਅਰ ਪਿੰਡ ਦੇ ਨੇੜੇ ਰਾਮਿਆਣਾ ਵਿਖੇ ਆ ਮਿਲੇ। ਗਿਆਨੀ ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਿਚ ਲਿਖਦੇ ਹਨ:

ਪੁਰ ਆਨੰਦ ਥੇ ਜੋ ਸਿਖ ਸਿਖੀ ਲਿਖ ਪਹੁੰਚੇ ਜਦ ਘਰ ਹੈਂ।  
ਸੁਨ ਕੈ ਲੋਗਨ ਅਧਕ ਧਿਕਾਰੇ ਆਏ ਫਿਰ ਹਟ ਡਰ ਹੈਂ।  
ਸੁਣੀਆਰ ਪਿੰਡ ਪਾਸ ਥੇ ਤਬ ਗੁਰ ਉਤਰੇ ਹੋਏ ਤਕਰੇ।  
ਤੀਨ ਕ ਸੌ ਮਝੈਲ ਸਿੰਘ ਨੇ ਆ ਚਰਨ ਗੁਰੂ ਕੇ ਪਕਰੇ।  
ਨਾਹਿ ਭੇਟ ਲੀਨੀ ਗੁਰ ਤਿਨਕੀ ਨਾਹਿ ਸੋ ਮੁਖ ਲਾਏ।  
ਬਹੁ ਧਿਰਕਾਰ ਗਾਰਦੈ ਉਨਕੋ ਪੀਛੋ ਦਯੋ ਹਟਾਏ।

ਗੁਰੂ ਜੀ ਨੇ ਉਹਨਾਂ ਮਝੈਲ ਸਿੰਘਾਂ ਨੂੰ ਮੂੰਹ ਨਾ ਲਾਇਆ ਕਿਉਂਕਿ ਹੋ ਸਕਦਾ ਸੀ ਉਹ ਦੁਬਾਰਾ ਗੁਰੂ ਜੀ ਤੋਂ ਮੁਖ ਮੋੜ ਜਾਂਦੇ। ਉਸ ਸਮੇਂ ਗੁਰੂ ਜੀ ਨਾਲ ਕੋਈ ਤਿੰਨ ਕੁ ਹਜ਼ਾਰ ਬਰਾੜ ਸਿੰਘ ਹਕੂਮਤ ਨਾਲ ਲੋਹਾ ਲੈਣ ਲਈ ਤਿਆਰ ਬਰਤਿਆਰ ਖੜੇ ਸਨ। ਦਰਅਸਲ ਇਹ ਇਲਾਕੇ ਦੇ ਚੌਧਰੀ ਕਦੇ ਵੀ ਹਕੂਮਤ ਦੀ ਈਨ ਨਹੀਂ ਸੀ ਮੰਨਦੇ ਅਤੇ ਜਦ ਵੀ ਕਦੇ ਸਮਾਂ ਮਿਲਦਾ ਉਹ ਆਕੀ ਹੋ ਬੈਠਦੇ। ਕੋਇਰ ਸਿੰਘ ਜੀ "ਗੁਰ ਬਿਲਾਸ ਪਾਤਸਾਹੀ ੧੦" ਵਿਚ ਲਿਖਦੇ ਹਨ:—

ਆਕਿ ਮਹਾਂ ਦੇਸ ਯਹਿ ਜਾਨੋ।  
ਜਹਾਂ ਸਤ ਕੇ ਨਹੀਂ ਪਛਾਨੋ।  
ਕੋਟ ਸੈਨ ਲਸਕਰ ਜੋ ਆਵੈ।  
ਤਦਪਿ ਯਹਾਂ ਤੇ ਜੀਤ ਨ ਜਾਵੈ।

ਰਾਮਿਆਣਾ ਪਿੰਡ ਤੋਂ ਗੁਰੂ ਜੀ ਖਿਦਰਾਣੇ ਦੀ ਢਾਬ ਵਲ ਚਲੇ ਗਏ। ਪਿਛੇ ਹੀ ਉਹ ਮਾਝੇ ਦੇ ਸਿੰਘ ਗੁਰੂ ਜੀ ਦੀ ਫੌਜ ਤੋਂ ਕੁਝ ਵਿਥ ਤੇ ਰਹੇ। ਉਹਨਾ ਸਿੰਘਾਂ ਨੇ ਸਲਾਹ ਕੀਤੀ ਕਿ ਦੁਸ਼ਮਣ ਦੀ ਫੌਜ ਨੂੰ ਗੁਰੂ ਜੀ ਤਕ ਨਾ ਪਹੁੰਚਣ ਦਿਤਾ ਜਾਵੇ। ਇਹ ਸਲਾਹ ਕਰਕੇ ਆਪ ਜਥਿਆਂ ਵਿਚ ਵੰਡੇ ਗਏ ਅਤੇ ਮੋਰਚੇ ਸਾਂਭ ਲਏ। ਆਪਣੇ ਬਸਤਰ ਉਚੇ ਬਿਰਛਾਂ

ਤੇ ਖਿਲਾਰ ਕੇ ਪਾ ਦਿਤੇ ਤਾਂ ਕਿ ਦੂਰੋਂ ਆਉਂਦੇ ਦੁਸ਼ਮਣ ਨੂੰ ਤੰਬੂ ਤਾਣੇ ਦਿਸਣ, ਜਿਉਂ ਕਿਸੇ ਘਨੇਰੀ ਫੌਜ ਦੇ ਭਾਗ ਨੇ ਛਾਉਣੀ ਪਾਈ ਹੋਵੇ । ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ :—

ਬੀਰ ਮਝੈਲ ਛੈਲ ਇਹੁ ਡਟਕੇ, ਚਾਲੇ ਗੁਰ ਪਿਛਾਈ ।
ਢਿਗ ਖਿਦਰਾਣੇ ਤਬ ਲੌ ਤੁਰਕੀ, ਢੁਕੀ ਸੈਨ ਨਿਕਟਾਈ ।
ਲੜਨ ਹੇਤ ਝਟ ਬਾਂਧ ਮੋਰਚਾ, ਉਨ ਇਹੁ ਬਯੋਂਤ ਬਨਾਈ ।
ਬਸਤ੍ਰ ਤਾਂਣ ਦਏ ਬਿਰਛਨ ਪਰ, ਤੰਬੂ ਸ਼ਕਲ ਦਿਖਾਈ ।
ਦੇਖ ਤੁਰਕ ਇਨਕੀ ਦਿਖ ਝੁਕਪੇ, ਜਾਨਿਓ ਗੁਰੂ ਇਠਾਂਈ ।

ਮੁਗਲਾਂ ਦੀ ਫੌਜ ਨੇ ਸਮਝਿਆ ਕਿ ਇਥੇ ਹੀ ਗੁਰੂ ਜੀ ਹੋਣਗੇ ਜਦ ਕਿ ਗੁਰੂ ਜੀ ਕੁਝ ਦੂਰੀ ਤੇ ਅਗੇ ਜਾਕੇ ਮਲਵਈ ਸਿੰਘਾਂ ਨਾਲ ਢਾਬ ਤੇ ਕਬਜ਼ਾ ਕਰਕੇ ਤਿਆਰ ਬੈਠੇ ਸਨ । ਮੁਗਲ ਦੂਰ ਬਿਰਛਾਂ ਤੇ ਪਏ ਬਸਤਰਾਂ ਨੂੰ ਤੰਬੂ ਤਾਣੇ ਹੋਏ ਜਾਣਕੇ ਮਝੈਲ ਸਿੰਘਾਂ ਤੇ ਟੁਟ ਪਏ । ਅਗੋਂ ਸਿੰਘ ਵੀ ਤਿਆਰ ਬੈਠੇ ਸਨ ਅਤੇ ਜਾਨਾਂ ਹੂਲਕੇ ਲੜੇ । ਸਭ ਤੋਂ ਪਹਿਲਾਂ ਭਾਈ ਰਾਇ ਸਿੰਘ ਦਾ ਜੱਥਾ ਅੱਗੇ ਹੋਇਆ । ਪੰਜ ਪੰਜ ਸਿੰਘ ਅਗੇ ਹੋਕੇ ਜਾਂਦੇ ਅਤੇ ਦੁਸ਼ਮਣ ਦੀਆਂ ਸਫਾਂ ਵਿਚ ਹਲਚਲ ਮਚਾ ਦੇਂਦੇ । ਦੋ ਤਿੰਨ ਸੌ ਮੁਗਲ ਪਲਾਂ ਵਿਚ ਹੀ ਮਰ ਗਏ ਅਤੇ ਅਨੇਕਾਂ ਜ਼ਖਮੀ ਹੋਏ । ਸਿੰਘ ਉਚੇ ਥਿੜ੍ਹਾਂ ਅਤੇ ਝਾੜੀਆਂ ਦੇ ਆਸਰੇ ਲੜਾਈ ਕਰਦੇ ਸਨ ਜਦੋਂ ਕਿ ਮੁਗਲ ਫੌਜ ਮੈਦਾਨ ਵਿਚ ਮੋਰਚੇ ਮੱਲੀ ਖੜੀ ਸੀ । ਇਸ ਕਰਕੇ ਸਿੱਖਾਂ ਦਾ ਨੁਕਸਾਨ ਘੱਟ ਹੋ ਰਿਹਾ ਸੀ । ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ :—

ਮਰਯੋ ਦੁਇਕ ਸੈ ਤੁਰਕ ਤਬ, ਜਖਮੀ ਭਏ ਅਪਾਰੈਂ ।
ਬਾਕੀ ਕਰੈ ਲਚਾਰ ਪਯਾਸ ਨੇ, ਮਾਸ ਬਿਸਾਖ ਮਝਾਰੈਂ ।
ਜੱਦਪਿ ਝਾੜਤ ਤੁਰਕ ਬਾੜ ਭੀ, ਸੋ ਝਾੜੀ ਮੈ ਰੁਕ ਹੈਂ ।
ਕਿਛ ਉਪਰ ਕੋ ਜਾਵਤ ਗੋਰੀ, ਬਹੁ ਧਰਤੀ ਮਧ ਠੁਕ ਹੈਂ ।
ਨੀਵੀ ਠੌੜ ਤਾਲ ਮੈ ਬੈਠੇ, ਸਿੰਘ ਬੰਦੂਕਾਂ ਮਰੇ ।
ਤੁਰਕਨ ਕੋ ਵਹਿ ਨਜਰ ਨਾ ਆਵੈਂ, ਕਾਨਨ ਸੰਘਨ ਮਝਾਰੈਂ ।

ਉੱਚੀ ਟਿੱਬੀ ਤੇ ਗੁਰੂ ਜੀ ਬਿਰਾਜਮਾਨ ਹੋਏ ਮਝੈਲ ਸਿੰਘਾਂ ਦੀ ਯੁਧ ਤਰਕੀਬ ਨੂੰ ਵੇਖ ਵੇਖ ਮੁਸਕਰਾ ਰਹੇ ਸਨ ਅਤੇ ਜਦ ਵੀ ਸਿੱਖਾਂ ਦਾ ਪਲੜਾ ਸਾਵਾਂ ਹੋਣ ਲਗਦਾ ਤਾਂ ਆਪ ਜੀ ਤੀਰਾਂ ਦੀ ਵਰਖਾ ਕਰਕੇ ਦੁਸ਼ਮਣ ਦੀ ਫੌਜ ਨੂੰ ਠੱਲ ਪਾ ਦੇਂਦੇ । ਜਦ ਭਾਈ ਰਾਇ ਸਿੰਘ ਦਾ ਜਥਾ ਸ਼ਹੀਦੀਆਂ ਪਾ ਗਿਆ ਤਾਂ ਭਾਈ ਮਹਾਂ ਸਿੰਘ ਆਪਣੇ ਸਿੰਘਾਂ ਸਮੇਤ ਲੜਾਈ ਕਰਨ ਲਗੇ ਅਤੇ ਜਿਸ ਪਾਸੇ ਵਧਦੇ, ਦੁਸ਼ਮਣਾਂ ਦੀਆਂ ਸਫਾਂ ਖਾਲੀ ਕਰੀ ਜਾਂਦੇ । ਖ਼ੂਨ ਦੀਆਂ ਨਦੀਆਂ ਵਹਿਣ ਲਗੀਆਂ । ਇਕ ਇਕ ਕਰਕੇ ਸਾਰੇ ਸਿੰਘ ਸ਼ਹੀਦੀਆਂ ਪਾ ਗਏ । ਹੁਣ ਤਕ ਦੁਸ਼ਮਣ ਦੀ ਫੌਜ ਪਿਆਸ ਨਾਲ ਤੜਫ ਰਹੀ ਸੀ ਪਰੰਤੂ ਪਾਣੀ ਦੀ ਢਾਬ ਤੇ ਸਿੰਘਾਂ ਦਾ ਕਬਜ਼ਾ ਸੀ । ਵਜੀਦ ਖਾਨ ਨੇ ਕਪੂਰੇ ਨੂੰ ਜੋ ਕਿ ਮੁਗਲ ਫੌਜ ਦੇ ਨਾਲ ਹੀ ਆਇਆ ਸੀ, ਪੁਛਿਆ ਕਿ ਪਾਣੀ ਕਿਥੋਂ ਮਿਲੇਗਾ ਤਾਂ ਕਪੂਰੇ ਨੇ ਕਿਹਾ ਕਿ ਇਥੋਂ ਦਸ ਕੋਹ ਤਕ ਕਿਤੇ ਵੀ ਪਾਣੀ ਨਸੀਬ ਨਹੀਂ ਹੋਵੇਗਾ :

ਖਾਨ ਵਜੀਦ ਕਪੂਰੇ ਤਾਂਈ ।
ਬੂਝਯੋ ਪਾਨੀ ਦੱਸ ਕਿਥਾਂਈ ।
ਹਮ ਤੋ ਮਰੇ ਪਿਆਸੇ ਅਬ ਹੀ ।
ਕਹਯੋ ਕਪੂਰੇ ਹਮ ਤੁਮ ਸਬ ਹੀ ।
ਹੋਯੋ ਜਬੈ ਦੁਪਹਿਰਾ ਦਿਨ ਹੈ ।
ਤੜਫ ਗਿਰੈਂਗੇ ਪਾਨੀ ਬਿਨ ਹੈ ।
ਸਿੰਘ ਸੁ ਖਲੇ ਸਭ ਨੂੰ ਮਾਰੈਂ ।
ਬਚੈ ਨ ਖਬਰ ਪੁਚਾਵਨ ਹਾਰੈ ।
ਪੀਛੇ ਦਸਕ ਕੋਸ਼ ਨੂੰ ਪਾਨੀ ।
ਆਗੇ ਥਲ ਜੰਗਲ ਵੈਰਾਨੀ ।
ਤਾਤੇ ਜੇ ਚਹੁ ਜਾਨ ਬਚਾਵਨ ।
ਤੋ ਭਲ ਹੈ ਪੀਛੇ ਹਟ ਜਾਵਨ । (ਪੰਥ ਪ੍ਰਕਾਸ਼)

ਕਪੂਰੇ ਨੇ ਵਜੀਰ ਖਾਨ ਸੂਬੇ ਦੀ ਫੋਕੀ ਵਡਿਆਈ ਕਰਦਿਆਂ ਕਿਹਾ ਕਿ ਮੈਦਾਨ ਤਾਂ ਤੁਹਾਡੇ ਹੱਥ ਵਿਚ ਰਿਹਾ ਹੈ ਅਤੇ ਉਹ ਫਕੀਰ (ਗੁਰੂ ਜੀ) ਪਤਾ ਨਹੀਂ ਕਿਧਰ ਗਾਇਬ ਹੋ ਗਿਆ ਹੈ ਸੋ ਵਾਪਸ ਮੁੜ ਜਾਣਾ ਚਾਹੀਦਾ ਹੈ । ਸੂਬਾ ਤਾਂ ਅਗੇ ਹੀ ਮੁੜਨਾ ਚਾਹੁੰਦਾ ਸੀ ਕਿਉਂਕਿ ਉਹ ਆਪਣੀ ਹੋਰ ਹਾਨੀ ਨਹੀਂ ਸੀ ਕਰਾਉਣੀ ਚਾਹੁੰਦਾ । ਜਦ ਮੁਗਲ ਫੌਜ ਭੁਖ ਦੀ ਮਾਰੀ ਅਤੇ ਤਰੇਹ ਦੀ ਸਤਾਈ ਵਾਪਸ ਮੁੜ ਗਈ ਤਾਂ ਗੁਰੂ ਜੀ *ਘੋੜੇ "ਜਾਨ ਭਾਈ" ਤੇ ਸਵਾਰ ਹੋਕੇ ਮੈਦਾਨਿ ਜੰਗ* ਵਿਚ ਆਕੇ ੪੦ ਸਿੰਘਾਂ ਨੂੰ ਲਭ ਲਭ ਕੇ ਸਤਿਕਾਰਨ ਲਗੇ ਅਤੇ ਉਹਨਾਂ ਨੂੰ ਖਿਤਾਬ ਤੇ ਬਖਸ਼ਸ਼ਾਂ ਦੇਣ ਲਗੇ ।

ਸਭ ਤੋਂ ਪਹਿਲਾਂ ਭਾਈ ਭਾਗ ਸਿੰਘ ਨੂੰ ਪੰਜ ਹਜ਼ਾਰੀ ਦੀ ਪਦਵੀ ਦਿਤੀ । ਨੇੜੇ ਹੀ ਭਾਈ ਦਿਲਬਾਗ ਸਿੰਘ ਦਾ ਸਰੀਰ ਪਿਆ ਸੀ, ਉਸ ਨੂੰ ਵੀ ਪੰਜ ਹਜ਼ਾਰੀ ਖਿਤਾਬ ਦਿਤਾ ।

ਭਾਈ ਮਾਨ ਸਿੰਘ ਨੂੰ "ਕਸ਼ਮੀਰ ਦਾ ਰਾਜਾ" ਕਿਹਾ। ਸਰਦਾਰ ਨਿਧਾਨ ਸਿੰਘ ਨੂੰ ਬੀਸ ਹਜ਼ਾਰੀ ਦੀ ਪਦਵੀ ਦਿਤੀ। ਅਗੇਰੇ ਹੋਰ ਘਰਬਾਰਾ ਸਿੰਘ, ਭਾਈ ਦਰਬਾਰਾ ਸਿੰਘ, ਭਾਈ ਦਯਾਲ ਸਿੰਘ, ਭਾਈ ਨਿਹਾਲ ਸਿੰਘ, ਭਾਈ ਕੁਸ਼ਾਲ ਸਿੰਘ ਪਏ ਹੋਏ ਸਨ। ਸਭ ਨੂੰ ਤੀਹ ਹਜ਼ਾਰੀ ਦੀ ਪਦਵੀ ਬਖਸ਼ੀ। ਇਸ ਤੋਂ ਅਗੇ ਭਾਈ ਗੰਡਾ ਸਿੰਘ, ਭਾਈ ਸਮੇਰ ਸਿੰਘ ਭੱਲਾ ਤੇ ਭਾਈ ਸੁਹੇਲ ਸਿੰਘ ਦੇ ਪਾਵਨ ਸਰੀਰ ਪਏ ਸਨ। ਉਹਨਾਂ ਸਭਨਾਂ ਨੂੰ ਗੁਰੂ ਜੀ ਨੇ 'ਚਾਲੀਸ ਹਜ਼ਾਰੀ' ਦਾ ਮਨਸਬ ਬਖਸ਼ਿਆ।

ਉਸ ਤੋਂ ਅਗੇ ਭਾਈ ਚੰਬਾ ਸਿੰਘ ਨੂੰ ਲਹੌਰ ਦਾ ਸੂਬੇਦਾਰ ਤੇ ਭਾਈ ਗੰਗਾ ਸਿੰਘ ਨੂੰ 'ਸੂਰਤ ਬੰਦਰ' ਦਾ ਬਾਦਸ਼ਾਹ ਬਣਾਇਆ। ਭਾਈ ਸੁਮੇਰ ਸਿੰਘ ਤੇ ਭਾਈ ਸੁਲਤਾਨ ਸਿੰਘ ਦੋਵੇਂ ਇਕ ਜਗ੍ਹਾ ਸ਼ਹੀਦ ਹੋਏ ਪਏ ਸਨ, ਦੋਵਾਂ ਨੂੰ 'ਫਰਖਾਬਾਦ' (ਉਤਰ ਪ੍ਰਦੇਸ਼) ਦੀ ਸੂਬੇਦਾਰੀ ਦਿਤੀ। ਭਾਈ ਮਇਆ ਸਿੰਘ ਨੂੰ ਪੰਜ ਹਜ਼ਾਰੀ ਦਾ ਮਨਸਬ ਦਿਤਾ ਤੇ ਭਾਈ ਮੱਸਾ ਸਿੰਘ ਜੀ ਨੂੰ ਕੰਧਾਰ ਦਾ ਰਾਜ ਸੌਂਪਿਆਂ ਤੇ ਉਸ ਤੋਂ ਅਗੇਰੇ ਭਾਈ ਸਰਜਾ ਸਿੰਘ ਦੀ ਮੜੌਲੀ ਨੂੰ ਪੰਜਾਹ ਹਜ਼ਾਰੀ ਮਨਸਬ ਦਾ ਲਕਬ ਦਿਤਾ। ਭਾਈ ਸਾਧੂ ਸਿੰਘ ਨੂੰ ਮੁਲਤਾਨ ਸੂਬੇ ਦਾ ਰਾਜ ਤੇ ਭਾਈ ਗੁਲਾਬ ਸਿੰਘ, ਭਾਈ ਹਰਸਾ ਸਿੰਘ ਦੋਵਾਂ ਨੂੰ ਸਵਾ ਲੱਖੀ ਪਦਵੀ ਦਿਤੀ। ਭਾਈ ਸੰਗਤ ਸਿੰਘ ਜੀ ਨੂੰ 'ਦਿਲੀ ਦਾ ਪਾਤਸ਼ਾਹ' ਕਿਹਾ। ਭਾਈ ਹਰੀ ਸਿੰਘ ਤੇ ਭਾਈ ਪੰਨਾ ਸਿੰਘ ਨੂੰ "ਮੈਨ ਦੁਆਬ" ਦੀ ਮਾਲਕੀ ਬਖਸ਼ੀ। ਭਾਈ ਕਰਨ ਸਿੰਘ ਨੂੰ ਸਰਹੰਦ ਦੀ ਸਰਦਾਰੀ ਤੇ ਭਾਈ ਕੀਰਤ ਸਿੰਘ ਨੂੰ ਬਿਬੇਕੀ ਦੀ ਪਦਵੀ ਦਿਤੀ। ਭਾਈ ਲਛਮਣ ਸਿੰਘ ਤੇ ਭਾਈ ਬੁਧ ਸਿੰਘ ਨੂੰ ਪਰਬਤਾਂ ਦਾ ਰਾਜਾ ਬਣਾਇਆ। ਭਾਈ ਕੇਸੋ ਸਿੰਘ ਤੇ ਭਾਈ ਜਾਦੋ ਸਿੰਘ ਦੋਹਾਂ ਨੂੰ ਪੇਸ਼ਾਵਰ ਦਾ ਹੁਕਮਰਾਨ ਹੋਇਆ ਕਿਹਾ। ਭਾਈ ਸੋਭਾ ਸਿੰਘ, ਕਾਬਲ ਦੇ, ਭਾਈ ਜੋਗਾ ਸਿੰਘ ਨੂੰ ਰੂਮ ਤੇ ਸ਼ਾਮ ਦਾ ਸ਼ਾਹ ਤੇ ਭਾਈ ਭੰਗਾ ਸਿੰਘ ਨੂੰ ਈਰਾਨ ਦਾ ਬਾਦਸ਼ਾਹ ਕਿਹਾ। ਭਾਈ ਜੰਗਾ ਸਿੰਘ ਨੂੰ ਕਾਂਸੀਪਤੀ, ਭਾਈ ਧਰਮ ਸਿੰਘ ਜੀ ਨੂੰ ਬਲਖ ਬੁਖਾਰਾ, ਭਾਈ ਕਰਮ ਸਿੰਘ ਨੂੰ ਮਕੇ ਮਦੀਨੇ ਦਾ ਰਾਜ ਤੇ ਭਾਈ ਕਾਲਾ ਸਿੰਘ ਨੂੰ ਤੁਰਕੀ ਦਾ ਤਖਤ ਪ੍ਰਦਾਨ ਕੀਤਾ। ਹੋਰ ਅਗੇਰੇ ਜਥੇ ਦੇ ਸਰਦਾਰ ਭਾਈ ਮਹਾਂ ਸਿੰਘ ਜੀ ਜ਼ਿੰਦਗੀ ਮੌਤ ਦੇ ਚੱਕਰ ਵਿਚ ਫਸੇ ਹੋਏ ਕੋਈ ਕੋਈ ਸਾਹ ਲੈ ਰਹੇ ਸਨ, ਸ਼ਾਇਦ ਬਾਜਾਂ ਵਾਲੇ ਮਾਹੀ ਦੇ ਦਰਸ਼ਨਾਂ ਲਈ ਕੁਝ ਅੰਤਮ ਸਵਾਸ ਬਾਕੀ ਸਨ। ਗੁਰੂ ਜੀ ਨੇ ਭਾਈ ਮਹਾਂ ਸਿੰਘ ਦੇ ਮੂੰਹ ਵਿਚ ਪਾਣੀ ਦਾ ਘੁਟ ਪਾਇਆ ਤਾਂ ਉਸ ਨੈਣ ਖੋਲੇ ਤੇ "ਧੰਨਗੁਰੂ" ਦੀ ਆਵਾਜ਼ ਕਢੀ। ਗੁਰੂ ਜੀ ਨੇ ਫੁਰਮਾਇਆ :—

"ਹੋਸ਼ ਸੰਭਾਲ ਧਰਮੀ ਬੀਰਾ, ਤੂੰ ਅਸਾਡਾ ਮਹਾਨ ਸਿੰਘ ਹੈ। ਤੂੰ ਸਿੰਘੋਤੀ ਦਿਖਾਲੀ ਹੈ, ਸਾਰੇ ਮਝੈਲਾਂ ਦੀ ਰੱਖ ਵਿਖਾਈ ਹੈ। ਗੁਰੂ ਤੁਠਾ ਹੈ ਕੁਝ ਮੰਗ ਲੈ। ਮੁਕਤਿ, ਜੁਗਤਿ ਭੁਗਤਿ, ਸਭ ਕੁਝ ਤੇਰੇ ਲਈ ਹਾਜ਼ਰ ਹੈ।"

ਭਾਈ ਮਹਾਂ ਸਿੰਘ ਨੇ ਕਿਹਾ, "ਤੁਹਾਡੇ ਦੀਦਾਰ ਨਾਲ ਸਭ ਕੁਝ ਮਿਲ ਗਿਆ ਹੈ, ਕਿਸੇ ਚੀਜ਼ ਦੀ ਲੋੜ ਨਹੀਂ ਰਹੀ।" ਗੁਰੂ ਜੀ ਨੇ ਕਿਹਾ, "ਮਹਾਂ ਸਿੰਘ, ਕੁਝ ਮੰਗ ਲੈ, ਇਹ ਸਾਡੀ ਖੁਸ਼ੀ ਹੈ।" ਭਾਈ ਮਹਾਂ ਸਿੰਘ ਨੇ ਲਿਲਕੜੀ ਲੈਂਦਿਆਂ ਕਿਹਾ, "ਮਹਾਰਾਜਾ, ਜੇ ਤੁਠੇ ਹੋ ਤਾਂ ਟੁੱਟੀ ਗੰਢੋ ਅਤੇ ਬੇਦਾਵੇ ਵਾਲਾ ਕਾਗਜ਼ ਪਾੜ ਸੁਟੋ।" ਗੁਰੂ ਜੀ ਨੇ ਉਹ ਕਾਗਜ਼ ਦਾ ਟੁਕੜਾ ਜੋ ਸੰਭਾਲ ਕੇ ਰਖਿਆ ਸੀ, ਹੱਥਾਂ ਵਿਚ ਲੈ ਕੇ ਭਾਈ ਮਹਾਂ ਸਿੰਘ ਦੇ ਸਾਹਮਣੇ ਪਾੜ ਸੁੱਟਿਆ ਅਤੇ ਕਿਹਾ ਕਿ ਅੱਜ ਤੋਂ ਟੁਟੀ ਗੰਢੀ ਗਈ ਹੈ। ਮੁਕਤਸਰ ਵਿਖੇ ਹੇਠ ਲਿਖੇ ਗੁਰਦੁਆਰੇ ਕਾਇਮ ਹਨ :—

**ਸ਼ਹੀਦ ਗੰਜ**—ਇਹ ਉਹ ਜਗ੍ਹਾ ਹੈ ਜਿਥੇ ਦਸਮ ਪਾਤਸ਼ਾਹ ਜੀ ਨੇ ਸ਼ਹੀਦ ਸਿੰਘਾਂ ਦਾ ਸੰਸਕਾਰ ਕੀਤਾ ਸੀ।

**ਟਿਬੀ ਸਾਹਿਬ**—ਸ਼ਹਿਰ ਤੋਂ ਉਤਰ-ਪੱਛਮ ਵਲ ਉਹ ਟਿੱਬੀ ਹੈ ਜਿਥੋਂ ਕਲਗੀਧਰ ਜੀ ਸਰਹੰਦੀ ਸੈਨਾ ਤੇ ਤੀਰਾਂ ਦੀ ਵਖ ਾ ਕਰਦੇ ਸ਼ਨ।

**ਤੰਬੂ ਸਾਹਿਬ**— ਇਹ ਜਗ੍ਹਾ ਜੰਗ ਤੋਂ ਪਹਿਲਾਂ ਸਿੰਘਾਂ ਦਾ ਕੈਂਪ ਸੀ।

**ਸ੍ਰੀ ਦਰਬਾਰ ਸਾਹਿਬ**—ਇਸ ਗੁਰਧਾਮ ਬਾਰੇ ਸਾਖੀ ਪ੍ਰਚੱਲਤ ਹੈ ਕਿ ਮਾਝੇ ਦੇ ਕੁਝ ਸਿੰਘ ਗੁਰੂ ਜੀ ਤੋਂ ਬੇਮੁਖ ਹੋ ਕੇ ਗਏ ਕਿ "ਹਮ ਨਾ ਸਿਖ ਤੁਧ ਗੁਰੂ ਨਾ ਹਮਾਰੇ" ਪਰੰਤੂ ਦੁਬਾਰਾ ਮਾਈ ਭਾਗੋ ਜੀ ਦੀ ਸਰਦਾਰੀ ਹੇਠ ਦੁਬਾਰਾ ਗੁਰੂ ਸੇਵਾ ਵਿਚ ਹਾਜ਼ਰ ਹੋਏ ਅਤੇ ਖਿਦਰਾਣੇ ਦੀ ਢਾਬ ਤੇ ਸ਼ਹੀਦ ਹੋਕੇ 'ਮੁਕਤੇ' ਦੀ ਪਦਵੀ ਪ੍ਰਾਪਤ ਕੀਤੀ। ਮਾਈ ਭਾਗੋ ਜੀ ਕਾਫੀ ਆਯੂ ਤਕ ਜੀਉਂਦੇ ਰਹੇ ਅਤੇ ਗੁਰੂ ਜੀ ਨਾਲ ਦਖਣ ਵਲ ਚਲੇ ਗਏ।

×

ਕਹਾਣੀ

# ਰਾਇ ਸਾਹਿਬ

—ਸੁਜਾਨ ਸਿੰਘ

ਪੰਜਾਬੀ ਦੇ ਹਰਮਨ ਪਿਆਰੇ ਸੁਪ੍ਰਸਿਧ, ਕਹਾਣੀ ਲੇਖਕ ਸ: ਸੁਜਾਨ ਸਿੰਘ ਨੂੰ ਭਾਰਤੀ ਸਾਹਿਤ ਅਕਾਡਮੀ ਨੇ ੧੯੮੬ ਵਾਸਤੇ ਐਵਾਰਡ ਦੇ ਕੇ ਆਪਣਾ ਸਨਮਾਨ ਹੀ ਵਧਾਇਆ ਹੈ। ਭਾਵੇਂ ਇਹ ਐਵਾਰਡ ਬਹੁਤ ਪਹਿਲਾਂ ਹੀ ਦੇ ਦਿਤਾ ਜਾਣਾ ਚਾਹੀਦਾ ਸੀ ਫੇਰ ਵੀ ਅਸੀਂ ਅਕਾਡਮੀ ਦੇ ਦੇਰ ਆਮਦ, ਦਰੁਸਤ ਆਮਦ ਫੈਸਲੇ ਦੀ ਸਰਾਹੁਣਾ ਕਰਦੇ ਹਾਂ। ਅਸੀਂ ਪੰਜਾਬੀ ਪਿਆਰਿਆਂ ਦੀ ਖੁਸ਼ੀ ਵਿਚ ਸ਼ਾਮਲ ਹੁੰਦੇ ਹੋਏ ਆਪਣੇ ਨਿਘੇ ਮਿਤ੍ਰ ਅਤੇ ਬੜੀ ਉਚੀ ਸ਼ਖਸੀਅਤ ਪ੍ਰਿੰ: ਸੁਜਾਨ ਸਿੰਘ ਜੀ ਨੂੰ ਵਧਾਈਆਂ ਦੇਂਦੇ ਹਾਂ। ਇਥੇ ਅਸੀਂ ਉਸ ਪੁਸਤਕ ਜਿਸ ਪੁਸਤਕ ਦਾ ਨਾਂ ਲੈਕੇ ਉਹਨਾਂ ਨੂੰ ਸਨਮਾਨਤ ਕੀਤਾ ਗਿਆ ਹੈ, 'ਸ਼ਹਿਰ ਤੇ ਗ੍ਰਾਂ' ਵਿਚੋਂ ਇਕ ਕਹਾਣੀ ਪ੍ਰਕਾਸ਼ਤ ਕਰ ਰਹੇ ਹਾਂ। ਸਾਦਗੀ ਅਤੇ ਸਰਲਤਾ ਪ੍ਰਿੰ: ਸਾਹਿਬ ਦੀ ਸ਼ੈਲੀ ਦਾ ਗੁਣ ਹੈ ਅਤੇ ਇਸ ਦੇ ਨਾਲ ਹੀ ਇਹ ਆਮ ਲੋਕਾਂ ਦੀਆਂ ਗੱਲਾਂ ਹੁੰਦੀਆਂ ਹਨ। —ਜਗਦੀਸ਼ ਸਿੰਘ



ਪੋਹ ਦਾ ਮਹੀਨਾ ਸੀ। ਸਿਆਲ ਵਿੱਚ ਤੜਕੇ ਉੱਠਣਾ ਬੜਾ ਔਖਾ ਹੁੰਦਾ ਹੈ। ਮੈਂ ਆਪਣੇ ਪੁੱਤਰ ਨੂੰ ਰਾਤੀਂ ਸੌਣ ਲੱਗਿਆਂ ਕਿਹਾ ਸੀ ਕਿ ਉਹ ਸਵੇਰੇ ਚਾਰ ਵਜੇ ਦਾ ਅਲਾਰਮ ਲਗਾ ਦੇਵੇ, ਪਰ ਉਸ ਨੇ ਸਾਢੇ ਚਾਰ ਵਜੇ ਦਾ ਅਲਾਰਮ ਲਗਾਇਆ ਸੀ। ਸਾਢੇ ਚਾਰ ਵਜੇ ਅਲਾਰਮ ਵੱਜਾ ਤਾਂ ਵੀ ਮੈਂ ਔਖਾ ਹੋ ਕੇ ਹੀ ਜਾਗਿਆ। ਦਾਤਣ-ਇਸ਼ਨਾਨ ਕਰਨ ਮਗਰੋਂ ਮੈਂ ਸਵਾ ਪੰਜ ਵਜੇ ਜਾਣ ਲਈ ਤਿਆਰ ਹੋਇਆ। ਮੇਰਾ ਲੜਕਾ ਤਾਂ ਨਾ ਉਠਿਆ, ਪਰ ਨੂੰਹ ਰਾਣੀ ਨੇ ਚਾਹ ਦੀ ਪਿਆਲੀ ਤੇ ਬਿਸਕੁਟ ਲੈ ਆਂਦੇ। ਚਾਹ ਤਾਂ ਭਾਵੇਂ ਮੈਂ ਨਾ ਹੀ ਪੀਂਦਾ, ਪਰ ਕੁੜੀ ਦੇ ਸਮੇਂ ਤੋਂ ਪਹਿਲਾਂ ਉੱਠ ਕੇ ਚਾਹ ਬਣਾਉਣ ਦੀ ਕੁਰਬਾਨੀ ਦਾ ਖ਼ਿਆਲ ਕਰਦਿਆਂ ਮੈਂ ਦੋ ਬਿਸਕੁਟ ਤੇ ਚਾਹ ਦੀ ਪਿਆਲੀ ਲੈ ਹੀ ਲਈ। ਫੇਰ ਮੈਂ ਕੁੜੀ ਨੂੰ ਅਸੀਸ ਦਿਤੀ ਅਤੇ ਅਟੈਚੀਕੇਸ ਚੁੱਕ ਕੇ ਤੁਰ ਪਿਆ। ਫਾਟਕ ਤੋਂ ਰੇਲ ਦੀ ਲਾਈਨ ਪਾਰ ਕਰ ਕੇ, ਇਸਲਾਮਾਬਾਦ ਉਰਲੀ ਨੁੱਕਰੋਂ ਅੱਗੇ ਰਿਕਸ਼ਾ ਮਿਲ ਜਾਇਆ ਕਰਦਾ ਸੀ। ਅੱਜ ਪਤਲੀ ਜਹੀ ਧੁੰਦ ਸੀ ਤੇ ਰਿਕਸ਼ਾ ਓਥੇ ਕੋਈ ਨਹੀਂ ਸੀ। ਮੈਂ ਸੋਚਿਆ ਕਿ ਫਰਲਾਂਗ 'ਕੁ ਤੇ ਰੇਲ ਦਾ ਦੂਜਾ ਫਾਟਕ ਹੈ, ਉਸ ਦੇ ਲਾਗਲੇ ਚੌਕ ਵਿਚ ਤਾਂ ਰਿਕਸ਼ੇ ਜ਼ਰੂਰ ਹੀ ਮਿਲ ਜਾਂਦੇ ਹਨ। ਸੋ ਮੈਂ ਉਧਰ ਤੁਰ ਪਿਆ।

ਚੌਕ ਵਿਚ ਮੈਨੂੰ ਦੋ ਰਿਕਸ਼ੇ ਵਾਲੇ ਦਿੱਸੇ। ਪਹਿਲੇ ਨੇ ਬੱਸਾਂ ਦੇ ਅੱਡੇ ਦੇ ਚਾਰ ਰੁਪਏ ਮੰਗੇ। ਦੂਜੇ ਕੋਲ ਗਿਆ ਤਾਂ ਉਸ ਨੇ ਵੀ ਚਾਰ ਰੁਪਏ ਮੰਗੇ। ਘਟ ਕਰਨ ਨੂੰ ਕੋਈ ਤਿਆਰ ਨਹੀਂ ਸੀ। ਅੱਗੇ ਅਕਸਰ ਤਿੰਨ ਰੁਪਏ ਮੰਗਦੇ ਸਨ ਤੇ ਢਾਈਆਂ ਤੇ ਮੰਨ ਜਾਂਦੇ ਸਨ। ਦਿਨ ਵੇਲੇ ਤਾਂ ਇਕੱਲੀ ਸਵਾਰੀ ਦੇਖ ਕੇ ਦੋ-ਡੇਢ ਹੀ ਲੈਂਦੇ ਸਨ।

ਬਜ਼ਾਰ ਦੇ ਦੂਸਰੇ ਬੰਨਿਓਂ ਕਿਸੇ ਨੇ ਅਵਾਜ਼ ਦਿੱਤੀ, "ਐਧਰ ਆ ਜਾਓ, ਬਾਊ ਜੀ!" ਦੁਕਾਨਾਂ ਦੇ ਛੱਜਿਆਂ ਦੇ ਪਰਛਾਵਿਆਂ ਹੇਠਾਂ ਇਕ ਰਿਕਸ਼ਾ ਖੜਾ ਸੀ, ਜਿਸ ਨੂੰ ਮੈਂ ਦੇਖ ਨਹੀਂ ਸੀ ਸਕਿਆ। ਇੱਕ ਆਦਮੀ ਰਿਕਸ਼ੇ ਤੋਂ ਕੁਝ ਹਟ ਕੇ ਖੜਾ ਸੀ, ਪਰ ਰਿਕਸ਼ੇ ਵਾਲਾ ਨਹੀਂ ਸੀ ਜਾਪਦਾ। ਇਹ ਇੱਕ ਲੰਮਾ, ਗਠਿਆ ਹੋਇਆ ਆਦਮੀ ਸੀ। ਉਸ ਨੇ ਇਹੋ ਜਿਹਾ ਪਜਾਮਾ ਪਾਇਆ ਹੋਇਆ ਸੀ ਜਿਹੜਾ ਚੂੜੀਦਾਰ ਤਾਂ ਬਿਲਕੁਲ ਨਹੀਂ ਸੀ ਪਰ ਖੁਲ੍ਹਾ ਵੀ ਨਹੀਂ ਸੀ। ਇਹ ਗਿੱਟਿਆਂ ਦੇ ਬਰਾਬਰ ਸੀ। ਦੂਰ ਦੇ ਥੰਮੇ ਦੀ ਮੱਧਮ ਰੌਸ਼ਨੀ ਵਿੱਚ ਮੈਨੂੰ ਦਿਸ ਪਿਆ ਕਿ ਉਸ ਜਰਾਬਾਂ ਪਾਈਆਂ ਹੋਈਆਂ ਸਨ ਤੇ ਉਪਰ ਕਾਲਾ ਬੂਟ ਕੱਸਿਆ ਹੋਇਆ ਸੀ। ਗੱਡਿਆਂ

ਤੱ ਥੱਲੇ ਪਹੁੰਚਦਾ ਉਸ ਦਾ ਕੁੜਤਾ ਸੀ, ਜਿਸ ਦੇ ਉੱਤੇਂ ਦੀ ਉਸ ਜਵਾਹਰ-ਕਟ-ਵਾਸਕਟ ਪਾਈ ਹੋਈ ਸੀ। ਸਿਰ ਤੇ ਮਾਇਆ ਲੱਗੀ ਚਿੱਟੀ ਪੱਗ ਸੀ, ਜਿਹੜੀ ਕੁੱਲੇ ਤੇ ਬੱਝੀ ਹੋਈ ਸੀ ਤੇ ਉਸ ਦਾ ਲਾਂਗੜ ਤੇ ਸ਼ਮਲਾ ਆਕੜਿਆ ਹੋਇਆ ਸੀ। ਮੈਂ ਉਸ ਨੂੰ ਰਿਕਸ਼ੇ ਦਾ ਮਾਲਕ ਸਮਝਿਆ, ਜਿਹੜਾ ਰਿਕਸ਼ਾ ਚਲਾਉਣ ਵਾਲੇ ਨੂੰ ਹੁਣੇ ਸੱਦੇਗਾ।

ਉਸ ਨੇ ਮੈਨੂੰ ਪੁੱਛਿਆ, "ਕਿੱਥੇ ਜਾਣਾ ਜੇ ?"

ਮੈਂ ਕਿਹਾ, "ਬੱਸਾਂ ਦੇ ਅੱਡੇ।"

"ਚੱਲੋ ਲੈ ਚਲਦੇ ਆਂ", ਉਸ ਕਿਹਾ।

"ਕਿੰਨੇ ਪੈਸੇ ?"

"ਤਿੰਨ ਰੁਪਏ।"

ਮੈਂ ਪਹਿਲੇ ਰਿਕਸ਼ੇ ਵਾਲਿਆਂ ਨੂੰ ਤਿੰਨ ਰੁਪਏ ਦੇਣ ਦਾ ਮਨ ਬਣਾਇਆ ਹੋਇਆ ਸੀ, ਪਰ ਜਦ ਉਸ ਕਿਰਾਇਆ ਤਿੰਨ ਰੁਪਏ ਦੱਸਿਆ ਤਾਂ ਮੈਂ ਉਸ ਨੂੰ ਐਵੇਂ ਹੀ ਕਿਹਾ, "ਮੈਂ ਢਾਈ ਰੁਪਏ ਦਵਾਂਗਾ।"

"ਚੱਲੋ ਢਾਈ ਈ ਦੇਣੇ। ਬੈਠੋ ਰਕਸ਼ੇ ਤੇ।"

ਮੈਂ ਰਿਕਸ਼ੇ ਤੇ ਬੈਠ ਗਿਆ। ਪਰ ਮੇਰੀ ਹੈਰਾਨੀ ਦੀ ਕੋਈ ਹੱਦ ਨਾ ਰਹੀ ਜਦੋਂ ਉਹ ਰਿਕਸ਼ੇ ਨੂੰ ਰੋੜ੍ਹ ਪਾ ਕੇ ਗੱਦੀ ਤੇ ਬੈਠ ਕੇ ਆਪ ਹੀ ਉਸ ਨੂੰ ਚਲਾਉਣ ਲੱਗ ਪਿਆ।

ਮੈਂ ਪੁੱਛਿਆ, "ਰਿਕਸ਼ਾ ਤੁਸੀਂ ਹੀ ਲਿਜਾਓਗੇ ?"

ਸਵਾਲ ਫ਼ਜ਼ੂਲ ਜਿਹਾ ਸੀ, ਪਰ ਉਸ ਨੇ ਜਵਾਬ ਦਿੱਤਾ, "ਰਿਕਸਾ ਮੇਰਾ ਜੂ ਹੋਇਆ, ਮੈਂ ਹੀ ਚਲਾਉਣਾ ਹੋਇਆ ਨਾ।"

ਮੈਂ ਕੁਝ ਪਲ ਚੁੱਪ ਰਿਹਾ। ਉਸ ਦੀ ਗੱਲ ਤੇ ਮੈਨੂੰ ਯਕੀਨ ਨਹੀਂ ਸੀ ਆ ਰਿਹਾ।

"ਇਹ ਰਿਕਸ਼ਾ ਤੁਹਾਡਾ ਆਪਣਾ ਹੀ ਐ ?" ਇਹ ਪ੍ਰਸ਼ਨ ਵੀ ਮੈਨੂੰ ਬੇਅਰਥ ਜਾਪਿਆ।

"ਹਾਂ, ਰਿਕਸ਼ਾ ਮੇਰਾ ਖ਼ੁਦ ਆਪਣਾ ਹੀ ਹੈ, ਕਿਰਾਏ ਦਾ ਨਹੀਂ", ਉਸ ਸਰਸਰੀ ਉੱਤਰ ਦਿੱਤਾ।

ਸੜਕ ਦੀਆਂ ਬਿਜਲੀਆਂ ਦੀ ਰੌਸ਼ਨੀ ਵਿਚ ਮੇਰੀ ਨਜ਼ਰ ਉਸ ਦੇ ਰਿਕਸ਼ੇ ਨੂੰ ਗਹੁ ਨਾਲ ਜਾਚਣ ਲੱਗੀ। ਰਿਕਸ਼ਾ ਬਿਲਕੁਲ ਨਵਾਂ ਜਾਪਦਾ ਸੀ। ਹੈਂਡਲ ਲਿਸ਼ਕਦਾ ਸੀ, ਗਾਡਾਂ ਦਾ ਕਾਲਾ ਰੋਗਨ ਵੀ ਲਿਸ਼ਕਦਾ ਸੀ। ਸਵਾਰੀ ਦੇ ਬੈਠਣ ਵਾਲੀ ਗੱਦੀ ਲੂਤਫਦਾਰ ਸੀ। ਛਾਤਾ ਭਾਵੇਂ ਪਿੱਠ ਪਿੱਛੇ ਇਕੱਠਾ ਸੀ, ਪਰ ਨਵਾਂ ਜਾਪਦਾ ਸੀ। ਰਿਕਸ਼ਾ ਬੜਾ ਹਲਕਾ ਚੱਲਦਾ ਲੱਗਦਾ ਸੀ। ਇਕ ਪੱਥਰ ਤੋਂ ਬਚਣ ਲਈ ਉਸ ਬਰੇਕ ਲਾ ਕੇ ਰਿਕਸ਼ਾ ਇੱਕ ਪਾਸਿਓਂ ਕੱਢਿਆ ਸੀ। ਬਰੇਕਾਂ ਵਧੀਆ ਸਨ, ਪਰ ਉਹ ਹੁਝਕੇ ਨਾਲ ਨਹੀਂ ਸੀ ਲਾਉਂਦਾ। ਦੂਰੋਂ ਦੇਖ ਕੇ ਹੌਲੀ ਹੌਲੀ ਲਾਉਣੀ ਸ਼ੁਰੂ ਕਰਦਾ ਸੀ। ਉਸ ਦੇ ਹੈਂਡਲ ਤੇ ਹੌਰਨ ਲੱਗਾ ਹੋਇਆ ਸੀ, ਜਿਹੜਾ ਵਜਾਉਣ ਤੋਂ ਵੱਡੇ ਡੱਡੂ ਵਾਂਗ ਗੜ੍ਹੈਂਕਦਾ ਸੀ ਤੇ ਉਸ ਨੂੰ ਆਪ ਨਹੀਂ ਸੀ ਸੰਘ ਪਾੜਨਾ ਪੈਂਦਾ।

"ਰਿਕਸ਼ਾ ਸਦਾ ਤੁਸੀਂ ਆਪ ਈ ਚਲਾਉਂਦੇ ਓ ?" ਇਹ ਸਵਾਲ ਕਰ ਕੇ ਮੈਂ ਇਹ ਜਾਨਣਾ ਚਾਹੁੰਦਾ ਸਾਂ ਮਤੇ ਉਸ ਨੇ ਕੋਈ ਕਿਰਾਏ ਤੇ ਰਿਕਸ਼ਾ ਚਲਾਉਣ ਵਾਲਾ ਰੱਖਿਆ ਹੋਇਆ ਹੋਵੇ ਤੇ ਅੱਜ ਕਿਸੇ ਮਜਬੂਰੀ ਕਰਕੇ ਉਹ ਰਿਕਸ਼ਾ ਆਪ ਚਲਾ ਰਿਹਾ ਹੋਵੇ।

"ਬਾਊ ਜੀ, ਕਿਰਾਏ ਤੇ ਚਲਾਉਣ ਲਈ ਕਿਸੇ ਨੂੰ ਜੇ ਇਹ ਰਿਕਸ਼ਾ ਦਿੱਤਾ ਹੋਵੇ ਤਾਂ ਦੋ ਮਹੀਨਿਆਂ ਵਿਚ ਉਹ ਇਹਦੀ ਜੜ੍ਹ ਨਾ ਮਾਰ ਦੇਵੇ ? ਇਹ ਰਿਕਸ਼ਾ ਸੱਤ ਸਾਲ ਪੁਰਾਣਾ ਐ। ਪਹਿਲਾ ਮੈਂ ਚੌਦਾਂ ਸਾਲ ਚਲਾ ਕੇ ਵੇਚਿਆ ਸੀ। ਉਸ ਵੇਲੇ ਉਸ ਦੀ ਹਾਲਤ ਇਹੋ ਜਹੀ ਸੀ ਕਿ ਜਿੰਨੇ ਦਾ ਮੈਂ ਉਸ ਨੂੰ ਖਰੀਦਿਆ ਸੀ ਓਨੇ ਦਾ ਹੀ ਵੇਚਿਆ। ਏਨੇ ਸਮੇਂ ਵਿੱਚ ਕੀਮਤਾਂ ਵੀ ਤਾਂ ਦੂਣੀਆਂ ਹੋ ਗਈਆਂ ਸਨ।"

ਮੈਨੂੰ ਇਸ ਵਚਿੱਤਰ ਆਦਮੀ ਬਾਰੇ ਹੋਰ ਕੁਝ ਜਾਨਣ ਦੀ ਖੁਤਖੁਤੀ ਲੱਗ ਗਈ। ਮੈਨੂੰ ਡਰ ਸੀ ਕਿ ਹੋਰ ਰਿਕਸ਼ਾ ਚਲਾਉਣ ਨਾਲ ਜਦੋਂ ਉਸ ਨੂੰ ਸਾਹ ਚੜ੍ਹ ਜਾਏਗਾ ਤਾਂ ਉਹ ਮੇਰੇ ਸਵਾਲਾਂ ਦਾ ਜਵਾਬ ਕਿਵੇਂ ਦੇਵੇਗਾ।

ਉਹ ਆਪੇ ਹੀ ਬੋਲਿਆ, "ਮੈਂ ਨਾ ਚਲਾਵਾਂ ਤਾਂ, ਬਾਊ ਜੀ, ਹੋਰ ਚਲਾਵੇ ਵੀ ਕੌਣ ? ਮੈਂ ਜੂ ਟੱਬਰ ਦਾ ਵੱਡਾ ਹੋਇਆ। ਵੱਡਾ ਮੁੰਡਾ ਕਾਲਜ ਵਿਚ ਦਾਖਲ ਕਰਾਇਆ ਹੋਇਆ ਐ। ਛੋਟੀ ਕੁੜੀ ਸਕੂਲ ਵਿੱਚ ਪੜ੍ਹਦੀ ਐ। ਘਰਵਾਲੀ ਘਰ ਦਾ ਸਾਰਾ ਕੰਮ ਸੰਭਾਲਦੀ ਐ। ਉਹ ਤਾਂ ਘਰ ਲਈ ਮੇਰੇ ਕੋਲੋਂ ਵੀ ਵੱਧ ਮਿਹਨਤ ਕਰਦੀ ਐ।"

ਉਹ ਆਮ ਵਾਂਗ ਬੋਲੀ ਜਾ ਰਹੀ ਸੀ। ਮਲੂਮ ਹੁੰਦਾ ਸੀ, ਜ਼ੋਰ ਲਾਉਣ ਨਾਲ ਉਸ ਨੂੰ ਸਾਹ ਨਹੀਂ ਸੀ ਚੜ੍ਹ ਰਿਹਾ। ਉਹ ਰਿਕਸ਼ਾ ਤੇਜ਼ ਤਾਂ ਚਲਾਉਂਦਾ ਸੀ, ਪਰ ਬਹੁਤ ਤੇਜ਼ ਨਹੀਂ। ਅੱਡੇ ਤੇ ਪਹੁੰਚ ਕੇ ਮੈਂ ਦੇਖਿਆ ਕਿ ਉਸ ਤੇਜ਼ ਰਿਕਸ਼ਾ ਚਲਾਉਣ ਵਾਲਿਆਂ ਤੋਂ ਮਸੀਂ ਦੋ-ਤਿੰਨ ਮਿੰਟ ਹੀ ਜ਼ਿਆਦਾ ਲਾਏ ਸਨ।

"ਤੁਹਾਨੂੰ ਰੋਜ਼ ਕਿੰਨੀ ਕੁ ਆਮਦਨ ਹੋ ਜਾਂਦੀ ਏ ?"

"ਏਹੋ ਕੋਈ ਤੀਹ-ਪੈਂਤੀ ਰੁਪਏ ਔਸਤ ਬੈਠ

ਜਾਂਦੀ ਐ।"

ਮੈਂ ੧੯੬੦ ਵਿੱਚ ੨੪੫ ਰੁਪਏ ਮਹੀਨੇ ਤੇ ਲੈਕਚਰਾਰ ਲੱਗ ਕੇ ਦੋ ਵਾਰ ਗ੍ਰੇਡ ਵਧਣ ਮਗਰੋਂ ਕਈ ਤਰੱਕੀਆਂ ਲੈਕੇ ਮਸੀਂ ੬੬੦ ਰੁਪਏ ਦੀ ਤਨਖ਼ਾਹ ਤੇ ਪਹੁੰਚਿਆ ਸਾਂ। ਮੇਰੀ ਦਿਹਾੜੀ ੨੨ ਰੁਪਏ ਬਣਦੀ ਸੀ ਤੇ ਇਸ ਰਿਕਸ਼ਾ ਵਾਹੁਣ ਵਾਲੇ ਦੀ ੩੫ ਰੁਪਏ! ਮੇਰੇ ਦਿਲ ਵਿਚ ਸਾਂੜਵੀਂ ਈਰਖਾ ਜਾਗੀ, ਜਿਸ ਨੂੰ ਉਸ ਰਿਕਸ਼ੇ ਵਾਲੇ ਤੋਂ ਹੋਰ ਕੁਝ ਜਾਣਨ ਬਾਰੇ ਮੇਰੀ ਪ੍ਰਬਲ ਇਛਿਆ ਨੇ ਦਬਾ ਦਿੱਤਾ।

"ਇਹ ਕਿੱਦਾਂ ਹੋ ਸਕਦੈ, ਵੀਰ ਜੀ? ਤੁਸੀਂ ਤੇ ਭਾੜਾ ਵੀ ਦੂਜਿਆਂ ਕੋਲੋਂ ਘੱਟ ਲੈਂਦੇ ਓ।"

'ਵੀਰ ਜੀ' ਮੈਂ ਉਸ ਨੂੰ ਬੜੇ ਜਕੋ-ਤਕਿਆਂ ਨਾਲ ਕਿਹਾ। ਲਾਲਾ ਜੀ; ਬਾਊ ਜੀ ਜਾਂ ਪੰਡਤ ਜੀ ਕਹਿਣਾ ਮੈਨੂੰ ਯੋਗ ਨਹੀਂ ਸੀ ਲਗਦਾ। ਪਰ ਮਗਰੋਂ ਪਤਾ ਲੱਗਾ ਕਿ ਉਹ ਬ੍ਰਾਹਮਣ ਸੀ ਤੇ ਜੇ ਮੈਂ ਉਸ ਨੂੰ ਪੰਡਤ ਜੀ ਕਰਕੇ ਸੰਬੋਧਨ ਕਰਦਾ ਤਾਂ ਅਯੋਗ ਨਾ ਹੁੰਦਾ।

"ਬਸ ਇਹੋ ਜੇ ਵਜ੍ਹਾ ਮੇਰੇ ਤੀਹ-ਪੈਂਤੀ ਰੁਪਏ ਰੋਜ਼ ਕਮਾਉਣ ਦੀ। ਨਾਲੇ ਮੈਂ ਭਾੜਾ ਥੋੜ੍ਹਾ ਨਹੀਂ, ਵਾਜਬ ਲੈਂਦਾ ਹਾਂ।"

ਮੈਂ ਪੁਛਿਆ, "ਤੁਸੀਂ ਇਹ ਕਿੱਤਾ ਕਿਉਂ ਸ਼ੁਰੂ ਕੀਤਾ?"

"ਓਧਰੋਂ ਲੁੱਟੇ-ਪੁਟੇ ਆਏ ਸਾਂ। ਪੈਸਾ ਕੋਲ ਕੋਈ ਹੈ ਈ ਨਹੀਂ ਸੀ। ਹੱਥੀਂ ਕੰਮ ਕਰਨਾ ਆਉਂਦਾ ਨਹੀਂ ਸੀ। ਹੋਰਨਾਂ ਵੱਲ ਦੇਖ ਕੇ ਕਿਰਾਏ ਤੇ ਲੈ ਕੇ ਰਿਕਸ਼ਾ ਵਾਹੁਣਾ ਸ਼ੁਰੂ ਕਰ ਦਿੱਤਾ। ਸਾਡੀ ਪੰਡਤਾਣੀ ਪਹਿਲੋਂ ਤਾਂ ਬੜੀ ਔਖੀ ਹੋਈ, ਪਰ ਰੋਟੀ ਤਾਂ ਖਾਣੀ ਈ ਸੀ ਨਾ। ਤੇ ਮੈਂ ਹੋਰ ਰਿਕਸ਼ੇ ਵਾਲਿਆਂ ਕੋਲੋਂ ਵੱਧ ਕਮਾ ਲੈਂਦਾ ਸਾਂ। ਕਿਸਮਤ ਦੀ ਮਾਰ ਨੇ ਮੈਨੂੰ ਹਲੀਮੀ ਸਿਖਾ ਦਿੱਤੀ ਸੀ। ਭਾੜਾ ਮੈਂ ਵਾਜਬ ਮੰਗਦਾ ਸਾਂ ਤੇ ਜੀ ਜੀ ਕਰਕੇ ਬੋਲਦਾ ਸਾਂ।"

"ਤੁਸੀਂ ਕਦੋਂ ਤੋਂ ਇਹ ਕੰਮ ਕਰ ਰਹੇ ਹੋ?" ਮੈਂ ਪੁਛਿਆ।

ਬੱਸ ਪਾਕਸਤਨੋਂ ਆ ਕੇ ਥੋੜੇ ਚਿਰ ਮਗਰੋਂ ਈ ਸ਼ੁਰੂ ਕਰ ਦਿਤਾ ਸੀ। ਏਹੋ ਕੋਈ ਬਾਈ-ਤੇਈ ਵਰ੍ਹੇ ਹੋ ਈ ਗਏ ਨੇ।"

ਮੈਂ ਸੁਣਿਆ ਸੀ ਕਿ ਰਿਕਸ਼ਾ ਚਲਾਉਣ ਦੀ ਕਾਰ ਕਰਨ ਵਾਲੇ ਬਹੁਤਾ ਚਿਰ ਰਿਕਸ਼ਾ ਨਹੀਂ ਚਲਾ ਸਕਦੇ। ਥੋੜ੍ਹਾ ਕਮਾਉਣਾ, ਘਰ ਦੀਆਂ ਲੋੜਾਂ ਵਿੱਚੋਂ ਮਾੜਾ ਖਾਣ ਨੂੰ ਮਿਲਣਾ ਅਤੇ ਰਿਕਸ਼ਾ ਤੇ ਕਮਾਈ ਨੂੰ ਚੱਲਦੀ ਰੱਖਣ ਲਈ ਕੋਈ ਨਸ਼ਾ ਲਾ ਲੈਣਾ, ਬੀਮਾਰ ਪੈਣਾ ਤੇ ਬੱਸ। ਪਰ ਹੈਰਾਨ ਸਾਂ ਕਿ ਇਸ ਦਾ ਸਰੀਰ ਪੰਜਾਹਾਂ ਲਾਗੇ ਪਹੁੰਚ ਕੇ ਵੀ ਜੁਆਨਾਂ ਵਾਂਗ ਤਗਿਆ ਹੋਇਆ ਸੀ

ਇਨ੍ਹਾਂ ਵਿਚਾਰਾਂ ਦੇ ਅਸਰ ਹੇਠ ਹੀ ਮੈਂ ਪੁੱਛ ਬੈਠਾ, "ਨਸ਼ਾ ਕੀ ਕਰਦੇ ਓ?"

"ਰਾਮ! ਰਾਮ! ਕੀ ਕਿਹਾ ਜੇ? ਨਸ਼ਿਆਂ ਦੇ ਤੇ ਮੈਂ ਲਾਗੇ ਵੀ ਨਹੀਂ ਜਾਂਦਾ। ਨਸ਼ਾ ਲਾ ਕੇ ਮਰਨਾ? ਹੋਰ ਥੋੜ੍ਹੀਆਂ ਚੀਜ਼ਾਂ ਨੇ ਖਾਣ-ਪੀਣ ਨੂੰ।"

"ਕੀ ਖਾਂਦੇ-ਪੀਂਦੇ ਓ ਫੇਰ?"

"ਦੁੱਧ ਪੀਨੇ ਐਂ, ਘਿਓ ਖਾਨੇ ਐਂ, ਫਲ-ਫਰੂਟ ਖਾਨੇ ਐਂ, ਰੁਤ ਰੁਤ ਦੇ ਸਾਰੇ ਮੇਵੇ ਖਾਂਨੇ ਆਂ।"

"ਪੰਡਤ ਜੀ ਤੁਸੀਂ ਤੇ ਬੜੇ ਸਿਆਣੇ ਓ।"

"ਨਹੀਂ, ਬਾਪੂ ਜੀ, ਮੇਰੀ ਘਰਵਾਲੀ ਬਹੁਤ ਸਿਆਣੀ ਐਂ। ਚਾਰ ਜਮਾਤਾਂ ਪੜ੍ਹੀ ਹੋਈ ਵੀ ਐਂ। ਮੈਂ ਜਾਂਦਾ ਈ ਦਿਨ ਭਰ ਦੀ ਕਮਾਈ ਉਸ ਦੀ ਝੋਲੀ ਵਿੱਚ ਪਾ ਦਿੰਦਾ ਹਾਂ। ਉਹ ਗਿਣ ਕੇ ਵੱਧ ਹੋਣ ਘੱਟ ਹੋਣ, ਦਸ ਰੁਪਏ ਕੱਢ ਕੇ ਮੈਨੂੰ ਫੜਾ ਦਿੰਦੀ ਐ। ਇਹ ਮੇਰੇ ਖਾਣ ਪੀਣ ਲਈ ਵੱਖਰੇ। ਘਰ ਵਿੱਚ ਮੈਨੂੰ ਚੰਗਾ-ਚੋਖਾ ਖਾਣ ਲਈ ਮਿਲਦਾ ਐ। ਬਾਹਰ ਮੈਂ ਕੀ ਖਰਚਣਾ ਹੋਇਆ। ਹੋਇਆ ਕਦੇ ਗਰਮੀਆਂ ਵਿੱਚ ਸ਼ਰਬਤ-ਸ਼ਕੰਜਵੀ ਪੀ ਲਈ ਜਾਂ ਕਦੇ ਕੋਈ ਮਨ-ਭਾਉਂਦੀ ਚੀਜ਼ ਖਾ ਲਈ। ਉਂਜ ਮੈਨੂੰ ਟੱਬਰ ਤੋਂ ਵੱਖ ਖਾਣਾ ਚੰਗਾ ਵੀ ਨਹੀਂ ਲਗਦਾ। ਇਨ੍ਹਾਂ ਦਸਾਂ ਵਿਚੋਂ ਅੱਠ ਸਤ ਰੁਪਏ ਉਸੇ ਭਾਗਵਾਨ ਨੂੰ ਮੋੜ ਦਿੰਦਾ ਆਂ। ਪਾਕਿਸਤਾਨ ਵਿੱਚ ਸਾਡਾ ਇਕ ਛੋਟਾ ਜਿਹਾ ਘਰ ਸੀ। ਮੈਂ ਉਸ ਦੇ ਬਦਲੇ ਗੋਰਮਿੰਟ ਤੋਂ ਘਰ ਲੈਣ ਮਗਰ ਨਹੀਂ ਪਿਆ। ਸੁਣਿਆ ਸੀ ਇਸ ਕੰਮ ਲਈ ਕਈ ਕਈ ਮਹੀਨੇ ਲੱਗ ਜਾਂਦੇ ਨੇ। ਏਦਾਂ ਕੰਮ ਰੁਕਣਾ ਸੀ। ਸਸਤਿਆਂ ਵਿੱਚ ਈ ਮੇਰੀ ਘਰਵਾਲੀ ਨੇ ਹਰੀਪੁਰੇ ਇਕ ਅਠਾਂ ਮਰਲਿਆਂ ਦਾ ਤੋੜ ਮਿੱਟੀ ਦੇ ਮੁੱਲ ਖਰੀਦ ਲਿਆ ਸੀ। ਹੁਣ ਓਥ ਸ਼ਹਿਰ ਵੱਸਿਆ ਹੋਇਆ ਐ। ਪੰਡਤਾਣੀ ਨੇ ਹੌਲੀ ਹੌਲੀ ਓਥੇ ਇੱਕ ਚੰਗਾ ਘਰ ਬਣਾ ਲਿਆ ਐ: ਇੱਕ ਬੈਠਕ, ਦੋ ਕਮਰੇ, ਸਟੋਰ, ਰਸੋਈ ਤੇ ਗੁਸਲਖਾਨਾ। ਤੇ ਹੁਣੇ ਹੁਣੇ ਮੁੰਡੇ-ਕੁੜੀਦੇ ਪੜ੍ਹਨ ਲਈ ਇਕ ਨਵੇਕਲਾ ਕਮਰਾ ਬਣਵਾਇਆ ਸੂ। ਪਤਾ ਨਹੀ ਉਸ ਦੇ ਹੱਥ ਵਿਚ ਕੀ ਐ! ਦੇਖੋ ਜੀ, ਸਾਡੇ ਕੋਲ ਸਭ ਸਮਾਨ ਜੇ: ਰੇਡੀਓ, ਕਪੜੇ ਧੋਣ ਵਾਲੀ ਮਸ਼ੀਨ, ਫ਼ਰਿੱਜ ਤੇ ਹੁਣ ਟੀ. ਵੀ. ਲੈਣਾ ਕਹਿੰਦੀ ਸੀ, ਪਰ

ਮੁੰਡੇ ਨੇ ਨਹੀਂ ਲੈਣ ਦਿਤਾ । ਇਹ ਸਭ ਕੁਝ ਉਸੇ ਦੇ ਕਾਪੀ ਤੇ ਲਿਖਦੇ ਰਹਿਣ ਦੀ ਕਰਾਮਾਤ ਐ ।"

"ਤੁਸੀਂ ਕਹਿੰਦੇ ਓ, 'ਮੁੰਡਾ ਦਾਖ਼ਲ ਕਰਾਇਆ ਕਾਲਜ ਵਿੱਚ ।' ਉਸ ਦੀ ਫ਼ੀਸ ਮੁਆਫ ਕਰਾਈ ਕਿ ਨਹੀਂ ?"

"ਫੀਸ ਕਾਹਦੇ ਲਈ ਮਾਫ਼ ਕਰਾਉਣੀ ਸੀ । ਬਥੇਰੀ ਆਮਦਨ ਐਂ । ਪੰਡਤਾਣੀ ਕਹਿੰਦੀ ਸੀ, ਮੈਂ ਮੁੰਡੇ ਨੂੰ ਹੀਣੇ ਹੋਣ ਦਾ ਹਸਾਸ ਨਹੀਂ ਹੋਣ ਦੇਣਾ । ਉਂਜ ਮੇਰੀ ਸਖ਼ਤ ਮਿਹਨਤ ਦੇਖ ਕੇ ਬੱਚੇ ਬੜੇ ਸਿੱਧੇ ਚੱਲਦੇ ਨੇ । ਮੇਰਾ ਬੜਾ ਆਦਰ-ਮਾਣ ਕਰਦੇ ਨੇ । ਮੁੰਡਾ ਤਾਂ ਲੱਤਾਂ ਘੁੱਟਣ ਬਹਿ ਜਾਂਦਾ ਏ । ਪਰ ਮੈਂ ਘੁਟਾਉਂਦਾ ਈ ਨਹੀਂ । ਇਹ ਭੈੜੀ ਆਦਤ ਐ । ਆਦਮੀ ਕਾਸੇ ਜੋਗਾ ਨਹੀਂ ਰਹਿੰਦਾ । ਹਾਂ, ਜਿੱਦਾਂ ਮੈਂ ਉਸ ਦੀ ਮਾਲਸ਼ ਕਰਦਾਂ ਆਪ ਵੀ ਉਸ ਤੋਂ ਕਰਵਾ ਲੈਂਦਾ, ਐਤਵਾਰ । ਹਾਂ, ਸੱਚ ਐਤਵਾਰ ਮੇਰਾ ਛੁੱਟੀ ਦਾ ਦਿਨ ਹੁੰਦੈ । ਉਂਜ ਤਾਂ ਮੈਂ ਰੋਜ਼ ਰਿਕਸ਼ੇ ਦੀ ਸੇਵਾ-ਸਫਾਈ ਕਰਦਾ ਰਹਿੰਦਾ ਹਾਂ, ਪਰ ਉਸ ਦਿਨ ਰਿਕਸ਼ੇ ਦੀ ਸੇਵਾ ਵਧੇਰੇ ਧਿਆਨ ਨਾਲ ਕਰਦਾਂ । ਹੁਣ ਤੇ ਮੈਂ ਆਪ ਈ ਮਿਸਤ੍ਰੀ ਬਣ ਗਿਆਂ, ਪਰ ਲੋੜ ਪੈਣ ਤੇ ਰਿਕਸ਼ਾ ਮਿਸਤ੍ਰੀ ਨੂੰ ਵੀ ਵਿਖਾ ਲੈਂਦਾ ਹਾਂ । ਰਿਕਸ਼ਾ ਮੈਂ ਟਿਚਨ ਰਖਦਾਂ । ਉਸ ਦਿਨ ਘਰਵਾਲੀ ਤੇ ਬੱਚਿਆਂ ਨਾਲ ਰਲ ਤੇ ਘਰ ਦੇ ਹੋਰ ਕੰਮ ਵੀ ਕਰ ਲਈਦੇ ਨੇ । ਉਸ ਦਿਨ ਦਰਬਾਰ ਸਾਹਿਬ ਵੀ ਜਾਈਦਾ ਤੇ ਦੁਰਗਿਆਣੇ ਵੀ । ਕਦੇ ਕਦੇ ਜੇ ਕੋਈ ਚੰਗੀ ਫਿਲਮ ਲੱਗੀ ਹੋਵੇ ਤਾਂ ਉਹ ਵੀ ਪਰਵਾਰ ਨੂੰ ਵਿਖਾ ਲਿਆਈਦੀ ਐ । ਇਨ੍ਹਾਂ ਗੱਲਾਂ ਕਰਕੇ ਰਿਕਸ਼ੇਵਾਲੇ ਮੈਨੂੰ ਰਾਇ ਸਾਹਿਬ ਕਹਿੰਦੇ ਹਨ । ਉਨ੍ਹਾਂ ਮੇਰਾ ਇਹ ਨਾਂ ਮੇਰੇ ਮਹੱਲੇ ਵਿੱਚ ਵੀ ਪੁਚਾ ਦਿੱਤਾ ਐ । ਮਹੱਲੇ ਵਾਲੇ ਵੀ ਮੈਨੂੰ ਰਾਇ ਸਾਹਿਬ ਕਹਿੰਦੇ ਨੇ ।"

ਅਸੀਂ ਇਹੋ ਜਹੀਆਂ ਗੱਲਾਂ ਕਰਦੇ-ਸੁਣਦੇ ਬੱਸਾਂ ਦੇ ਅੱਡੇ ਤੇ ਪਹੁੰਚ ਗਏ । ਮੈਂ ਉਸ ਨੂੰ ਪੈਸੇ ਦਿੱਤੇ । ਦੋ ਭਾਰੀਆਂ ਜ਼ਨਾਨੀਆਂ ਨੇ ਪਰਜੇ ਦੇ ਕਟੜੇ ਜਾਣਾ ਸੀ । ਰਿਕਸ਼ੇ ਵਾਲੇ ਘੱਟੋ ਘੱਟ ਚਾਰ ਰੁਪਏ ਮੰਗਦੇ ਸਨ । ਉਹ ਰਾਏ ਸਾਹਿਬ ਕੋਲ ਪਹੁੰਚ ਗਈਆਂ । ਥਾਂ ਦੱਸ ਕੇ ਉਨ੍ਹਾਂ ਪੈਸੇ ਪੁਛੇ ।

"ਭੈਣ ਜੀ, ਚਾਰ ਰੁਪਏ ।"

"ਚਾਰ ਬਹੁਤੇ ਨੇ ।"

"ਕਿੰਨੇ ਦੇਣੇ ਜੇ ?"

"ਤਿੰਨ ।"

" ਚੱਲੋ ਬੈਠੋ ।"

ਮੈਨੂੰ ਹਾਲੀ ਵੀ ਆਪਣੇ ਕੋਲ ਖਲੋਤਾ ਦੇਖ ਕੇ ਰਾਏ ਸਾਹਿਬ ਬੋਲਿਆ, 'ਉਹ ਦੋਵੇਂ ਹਾਲੀਂ ਵੀ ਪੁਤਲੀ ਘਰ ਵਾਲੇ ਰੇਲ ਦੇ ਫਾਟਕ ਲਾਗਲੇ ਚੌਕ ਵਿੱਚ ਚਾਰ ਰੁਪਏ ਦੇਣ ਵਾਲੀ ਸਵਾਰੀ ਦੀ ਉਡੀਕ ਵਿੱਚ ਖੜੇ ਹੋਣਗੇ ।" ਫੇਰ ਉਸ ਨੇ ਮੇਰੇ ਵੱਲ ਤੱਕਿਆ, ਜਿਸ ਦਾ ਅਰਥ ਮੈਂ ਸਮਝਿਆ, "ਦੇਖਿਆ ਜੇ ?"

ਉਸ ਨੇ ਰਿਕਸ਼ਾ ਮੋੜਿਆ । ਮੈਂ ਖਲੋਤਾ ਦੇਖਦਾ ਰਿਹਾ । ਪੈਡਲ ਤੇ ਪੈਰ ਰੱਖ ਕੇ ਉਸ ਰਿਕਸ਼ਾ ਠੇਲ੍ਹ ਦਿੱਤਾ । ਅੱਡੇ ਦੇ ਠੇਕੇਦਾਰ ਨੇ ਹੱਥ ਅੱਗੇ ਕੀਤਾ । ਉਸ ਨੇ ਪਹਿਲੋਂ ਹੀ ਕਢ ਕੇ ਹੱਥ ਵਿੱਚ ਫੜਿਆ ਦਸਾ ਉਸ ਦੇ ਹੱਥ 'ਤੇ ਰੱਖਿਆ ਤੇ ਰਫਤਾਰ ਤੇਜ਼ ਕਰ ਦਿੱਤੀ । ਇਹ ਦੇਖਦਿਆਂ ਦੇਖਦਿਆਂ ਮੈਂ ਆਪਣੀ ਬੱਸ ਖੁੰਝਾ ਲਈ । ਮੈਨੂੰ ਹੋਰ ਪੰਦਰਾਂ ਮਿੰਟ ਉਡੀਕਣਾ ਪਿਆਂ ਤੇ ਮੈਂ ਮਨ ਦੀਆਂ ਅੱਖਾਂ ਅੱਗੇ ਰਾਏ ਸਾਹਿਬ ਦੇ ਰਿਕਸ਼ੇ ਦੇ ਪਹੀਏ ਚਲਦੇ ਦੇਖਦਾ ਰਿਹਾ ।

---

ਪੁਸਤਕ ਚਰਚਾ

## ਸਾਹਿਤ ਸੁਗੰਧ

(ਕਾਵਿ ਸੰਗ੍ਰਹਿ)

ਸਾਹਿਤ ਸਭਾ ਫ਼ਰੀਦਕੋਟ ਦੇ ਕਵੀਆਂ ਦਾ ਸਾਂਝਾ ਕਾਵ ਸੰਗ੍ਰਹਿ 'ਸਾਹਿਤ ਸੁਗੰਧ' ਛਪ ਕੇ ਮਾਰਕੀਟ ਵਿਚ ਆ ਗਿਆ ਹੈ । ਇਸ ਸੰਗ੍ਰਹਿ ਵਿਚ ਲਗਪਗ ੩੦ ਕਵੀਆਂ ਦੀਆਂ ਕਵਿਤਾਵਾਂ ਦੇ ਉੱਤਮ ਨਮੂਨੇ ਸ਼ਾਮਲ ਹਨ । ਸਵਰਗੀ ਕਵੀਆਂ ਵਿਚ ਬਾਬਾ ਫ਼ਰੀਦ, ਲਾਲਾ ਨੰਦ ਲਾਲ ਨੂਰਪੁਰੀ, ਡਾ: ਲਾਲ ਸਿੰਘ ਗਿੱਲ, ਬਿਸਮਿਲ ਫ਼ਰੀਦਕੋਟੀ ਅਤੇ ਰਣਜੀਤ ਸਿੰਘ ਸ਼ਾਕਰ ਦੇ ਨਾਂ ਵਰਨਣਯੋਗ ਹਨ । ਗਿ: ਸੁਖਚੈਨ ਸਿੰਘ 'ਵਿਚਾਰਾ'; ਨਵਰਾਹੀ ਘੁਗਿਆਣਵੀ, ਇਕਬਾਲ ਘਾਰੂ, ਕੇਵਲ ਕੋਹਾਲਵੀ, ਸੁਰਜੀਤ ਸਿੰਘ ਸੱਧਰ, ਗੁਰਚਰਨ ਸਿੰਘ ਗਿੱਲ, ਭਰਪੂਰ ਸਿੰਘ ਬਰਾੜ ਜਿਹੇ ਉਘੇ ਕਵੀਆਂ ਤੋਂ ਇਲਾਵਾ ਕਈ ਉਭਰਦੇ ਕਵੀ ਤੇ ਕਾਵਿਤਰੀਆਂ ਇਸ ਪੁਸਤਕ ਦਾ ਸ਼ਿੰਗਾਰ ਹਨ । ਪੰਨੇ ੧੦੦ ; ਮੱਲ ੨੦ ਰੁਪਏ ; ਮਿਲਣ ਦਾ ਪਤਾ ਸੁਰਜੀਤ ਸਿੰਘ ਸੱਧਰ, ਜੀਵਨ ਨਗਰ, ਫ਼ਰੀਦਕੋਟ ।

ਸਮਕਾਲੀ ਪੱਤਰਾਂ ਚੋਂ

# ਰਾਜੀਵ ਬਰਨਾਲਾ ਲੁਕਣ-ਮੀਚੀ

—ਗੁਲਜ਼ਾਰ ਸਿੰਘ ਸੰਧੂ

ਜਦੋਂ ਪ੍ਰਧਾਨ ਮੰਤਰੀ ਰਾਜੀਵ ਗਾਂਧੀ ਨੇ ਪੰਜਾਬ ਦੇ ਮੁਖ ਮੰਤਰੀ ਸੁਰਜੀਤ ਸਿੰਘ ਬਰਨਾਲਾ ਨੂੰ ਮਾਘੀ ਵਾਲੇ ੧੪ ਜਨਵਰੀ ਦੇ ਦਿਨ ਤੋਂ ਪਹਿਲਾਂ ਲਿਖਤੀ ਪੱਤਰ ਰਾਹੀਂ ਦਿੱਲੀ ਸੱਦਿਆ ਤਾਂ ਪੜ੍ਹਨ-ਸੁਣਨ ਵਾਲੇ ਹਰ ਵਿਅਕਤੀ ਨੂੰ ਦੋ ਗਲਾਂ ਸਪਸ਼ਟ ਸਨ। ਪਹਿਲੀ ਇਹ ਕਿ ਲਿਖਤੀ ਚਿੱਠੀ ਦਾ ਅਰਥ ਅਕਾਲੀ ਦਲ ਅਤੇ ਅਕਾਲੀ ਸਰਕਾਰ ਵਲੋਂ ਕੀਤੇ ਜਾਣ ਵਾਲੇ "ਮਹੱਤਵਪੂਰਨ" ਐਲਾਨ ਨੂੰ ਰੋਕਣਾ ਹੈ। ਦੂਜੀ ਇਹ ਕਿ ਵਾਰਤਾ ਦਾ ਮਤਲਬ ਪੋਚਾ-ਪਾਚੀ ਵਾਲਾ ਕੋਈ ਬਿਆਨ ਤਿਆਰ ਕਰਨਾ ਹੀ ਹੈ ਜਿਸ ਨਾਲ ਪੰਜਾਬ ਦੇ ਉਨ੍ਹਾਂ ਉਤਸੁਕ ਅਨਸਰਾਂ ਨੂੰ ਵਰਚਾਇਆ ਜਾ ਸਕੇ ਜਿਹੜੇ ਮਾਘੀ ਵਾਲੇ ਦਿਨ ਦੇ ਅਲਟੀਮੇਟਮ ਵਿਚੋਂ ਡੂੰਘੇ ਅਰਥ ਕੱਢੀ ਫਿਰਦੇ ਸਨ।

ਮੁੱਖ ਮੰਤਰੀ ਬਰਨਾਲਾ ਦੇ ਹਮ ਇਤੀਆਂ ਨੇ ਇਕ ਹਵਾ ਬੰਨ੍ਹੀ ਸੀ ਕਿ ਜਦੋਂ ਤਕ ਪ੍ਰਧਾਨ ਮੰਤਰੀ ਰਾਜੀਵ ਗਾਂਧੀ ਜੋਧਪੁਰ ਦੇ ਨਜ਼ਰਬੰਦਾਂ ਜਾਂ ਚੰਡੀਗੜ੍ਹ ਆਦਿ ਵਰਗੀਆਂ ਮਹੱਤਵ ਰੱਖਣ ਵਾਲੀਆਂ ਮੱਦਾਂ ਬਾਰੇ ਦੋ ਟੁਕ ਫੈਸਲਾ ਨਹੀਂ ਦਿੰਦੇ ਸ੍ਰੀ ਬਰਨਾਲਾ ਦਿੱਲੀ ਹੀ ਟਿਕੇ ਰਹਿਣਗੇ। ਭਾਵੇਂ ਉਨ੍ਹਾਂ ਦਾ ਉਥੇ ਵਾਲਾ ਕਿਆਮ ਲੰਬਾ ਹੀ ਕਿਉਂ ਨਾ ਹੋ ਜਾਵੇ। ਪਰ "ਵਾਰਤਾਲਾਪ" ਰਾਹੀਂ ਕੇਂਦਰ ਤੇ ਪੰਜਾਬ ਸਾਰੀਆਂ ਗੱਲਾਂ ਉਤੇ ਮਿੱਟੀ ਪਾ ਦਿੱਤੀ ਹੈ। ਪ੍ਰਧਾਨ ਮੰਤਰੀ ਤੇ ਮੁੱਖ ਮੰਤਰੀ ਦੀ ੪੦-ਮਿੰਟੀ ਬੈਠਕ, ਸ੍ਰੀ ਬੂਟਾ ਸਿੰਘ ਤੇ ਸ੍ਰੀ ਅਰਜਨ ਸਿੰਘ ਦੀ ਭੱਜ-ਦੌੜ, ਸ੍ਰੀ ਬਰਨਾਲਾ ਦੀ ਠੰਢੇ ਦਿਲ ਵਾਲੀ ਸੋਚ ਤੇ ਸ੍ਰੀ ਬਲਵੰਤ ਸਿੰਘ ਦੀ ਦਿਮਾਗੀ ਫੁਰਤੀ ਸਭਨਾਂ ਕੋਲ ਲਾ ਪਾ ਕੇ ਪੱਤਰਕਾਰਾਂ ਨੂੰ ਦੱਸਣ ਵਾਸਤੇ ਕੇਵਲ ਇਕ ਹੀ ਵਾਕ ਸੀ, ਕਿ ਰਾਜੀਵ-ਬਰਨਾਲਾ ਵਾਰਤਾ ਹੋਈ ਜ਼ਰੂਰ ਹੈ।

ਜਿੰਨੀ ਔਖ ਨਾਲ ਸ੍ਰੀ ਬਰਨਾਲਾ ਪ੍ਰਧਾਨ ਮੰਤਰੀ ਨੂੰ ਉਨ੍ਹਾਂ ਦੇ ਪੱਛਮੀ ਬੰਗਾਲ ਦੇ ਦੌਰੇ ਉਤੇ ਚੜ੍ਹਨ ਤੋਂ ਪਹਿਲਾਂ ਹਵਾਈ ਅੱਡੇ ਉਤੇ ਪੰਜ-ਸੱਤ ਮਿੰਟਾਂ ਲਈ ਮਿਲੇ ਸਨ ਉਸ ਪ੍ਰਸੰਗ ਵਿਚ ਦੇਖਿਆਂ ਵਾਰਤਾ ਹੋਣਾ ਵੀ ਸ੍ਰੀ ਬਰਨਾਲਾ ਦੀ ਇਕ ਬਹੁਤ ਵੱਡੀ ਸਫਲਤਾ ਕਿਹਾ ਜਾ ਸਕਦਾ ਹੈ। ਪ੍ਰਾਪਤੀ ਵੀ ਕਮਾਲ ਹੈ। ਸ੍ਰੀ ਨਰਸਿਮਹਾ ਰਾਓ ਦੀ ਪ੍ਰਧਾਨਗੀ ਹੇਠ ਸ੍ਰੀ ਬੂਟਾ ਸਿੰਘ ਤੇ ਸ੍ਰੀ ਅਰਜਨ ਸਿੰਘ ਨੂੰ ਜੋੜ ਕੇ ਪੰਜਾਬ ਦਾ ਮਸਲਾ ਤਿੰਨ ਵਜ਼ੀਰਾਂ ਦੇ ਹਵਾਲੇ ਕਰ ਦਿੱਤਾ ਗਿਆ ਹੈ। ਲੋਕਾਂ ਦੀ ਉਤਸੁਕਤਾ ਖਤਮ ਕਰਨ ਵਾਸਤੇ ਇਹ ਗੱਲ ਦੱਸਣੀ ਵੀ ਜ਼ਰੂਰੀ ਸਮਝੀ ਗਈ ਕਿ ਸ੍ਰੀ ਬਰਨਾਲਾ ਨੂੰ ਹੁਣ ਇਕ ਵਾਰੀ ਫੇਰ ਸੱਦਿਆ ਜਾਵੇਗਾ ਤੇ ਉਹ ਵੀ ਕੁਝ ਹੀ ਦਿਨਾਂ ਵਿਚ। ਇਸ ਸਾਰੀ ਸਥਿਤੀ ਤੋਂ ਇਹ ਪ੍ਰਭਾਵ ਮਿਲਦਾ ਹੈ ਕਿ ਇਹ ਲੋਕ ਹੁਣ ਪੰਜਾਬ ਮਸਲਾ ਸ਼ਬਦ ਦੇ ਅਰਥ ਨਵੇਂ ਸਿਰਿਓਂ ਲੱਭਣਗੇ, ਜਿਵੇਂ ਹੁਣ ਤਕ ਇਸ ਸਬੰਧ ਵਿਚ ਕਿਸੇ ਚੰਗੀ ਡਿਕਸ਼ਨਰੀ ਦੀ ਘਾਟ ਰਹੀ ਹੋਵੇ।

ਪੰਜਾਬ ਮਸਲੇ ਵਿਚ ਉਲਝੇ ਹੋਏ ਲੋਕ ਮਸਲੇ ਨੂੰ ਸਮਝਦੇ ਹਨ ਜਾਂ ਨਹੀਂ। ਬਾਹਰਲੇ ਦੇਸ਼ਾਂ ਦੇ ਕੋਨੇ ਕੋਨੇ ਵਿਚ ਪੰਜਾਬ ਮਸਲਾ ਕੀ ਹੈ, ਰਾਜੀਵ-ਲੌਂਗੋਵਾਲ ਸਮਝੌਤੇ ਸਮੇਂ ਇਸ ਦਾ ਕੀ ਹੱਲ ਸੋਚਿਆ ਗਿਆ ਸੀ, ਸਮਝੌਤਾ ਲਾਗੂ ਹੋਣ ਦੀ ਪਹਿਲੀ ਮੱਦ ਉਤੇ ਅਮਲ ਵਾਲੀ ਮਿਤੀ (੨੬ ਜਨਵਰੀ, ੧੯੮੬) ਤਕ ਕਿਧਰੇ ਇਕ ਵੀ ਕਤਲ ਨਹੀਂ ਸੀ ਹੋਇਆ ਅਤੇ ਉਸ ਤੋਂ ਪਿਛੋਂ ਜੋ ਹੋਇਆ, ਜੋ ਬੀਤਿਆ ਉਹ ਵੀ ਸਭ ਨੂੰ ਪਤਾ ਹੀ ਹੈ। ਜੇ ਪਤਾ ਨਹੀਂ ਤਾਂ ਕੇਵਲ ਕੇਂਦਰ ਅਤੇ ਪੰਜਾਬ ਦੀਆਂ ਸੱਤਾਧਾਰੀ ਪਾਰਟੀਆਂ ਨੂੰ ਹੀ ਨਹੀਂ।

ਸਰਕਾਰ ਨੇ ਹੁਣ ਰਲ ਕੇ ਦਹਿਸ਼ਤਵਾਦ ਦਾ ਮੁਕਾਬਲਾ ਕਰਨ ਦੇ ਢੰਗ ਤਰੀਕੇ ਲੱਭਣੇ ਹਨ। ਦਹਿਸ਼ਤਵਾਦ ਦੇ ਵਿਰੁਧ ਐਕਸ਼ਨ ਲੈਣ ਵਾਲੇ ਇਸ ਦੇ ਕਾਰਨਾਂ, ਲੱਛਣਾਂ ਤੇ ਸੁਭਾਅ ਤੋਂ ਭਲੀ ਭਾਂਤ ਜਾਣੂ ਹਨ। ਸਰਕਾਰ ਨੂੰ ਚੇਤਨ ਕਰਨ ਵਾਸਤੇ ਕੁਝ ਪ੍ਰਤੀਨਿਧ ਜਥੇਬੰਦੀਆਂ ਨੇ ਪੰਜਾਬ ਦੇ ਮਸਲੇ ਨੂੰ ਭਾਰਤ ਦੀ ਏਕਤਾ, ਅਖੰਡਤਾ ਲਈ ਵੰਗਾਰ ਵਜੋਂ ਲੈ ਕੇ ਦੋਹਾਂ ਅਕਾਲੀ ਦਲਾਂ ਦੀ ਏਕਤਾ, ਰਾਜੀਵ-ਲੌਂਗੋਵਾਲ ਸਮਝੌਤੇ ਉਤੇ ਅਮਲ, ਨਿਰਦੋਸ਼ਿਆਂ ਦੀ ਹੱਤਿਆ ਉਤੇ ਤਿੰਨ ਮਹੀਨੇ ਦੀ ਬੰਦਿਸ਼ ਆਦਿ ਹਰ ਤਰ੍ਹਾਂ ਦੇ ਸੁਝਾਓ ਵੀ ਦਿੱਤੇ ਸਨ।

ਵਜ਼ੀਰਾਂ ਦੀ ਕਮੇਟੀ ਪੰਜਾਬ ਦੇ ਮੁਖ ਮੰਤਰੀ ਨਾਲ ਪਤਾ ਨਹੀਂ ਕਦੋਂ ਅਤੇ ਕਿਸ ਆਧਾਰ ਉਤੇ ਗੱਲ ਕਰੇਗੀ, ਪਰ ਜਥੇਦਾਰ ਗੁਰਚਰਨ ਸਿੰਘ ਮਾਨੋਚਾਹਲ ਨੇ ੨੬ ਜਨਵਰੀ ਨੂੰ ਸਰਬਤ ਖ਼ਾਲਸਾ ਸਦ ਲਿਆ ਹੈ। ਇਹ ਸਰਬਤ ਖ਼ਾਲਸਾ ਉਹਨਾਂ ਰੁੱਸੇ ਹੋਏ ਲੋਕਾਂ ਦਾ ਤਰਜਮਾਨੀ ਕਰਦਾ ਹੈ ਜਿਹੜੇ ੨੬ ਜਨਵਰੀ ੧੯੮੬ ਨੂੰ ਚੰਡੀਗੜ੍ਹ ਦੇ ਪੰਜਾਬ ਵਿਚ ਸ਼ਾਮਲ ਹੋਣ ਦੀ ਖਬਰ ਸੁਣਨ ਲਈ ਅੰਮ੍ਰਿਤਸਰ ਵਿਚ ਤਿਆਰ ਬੈਠੇ ਸਨ।

ਅਜਿਹਾ ਐਲਾਨ ਨਾ ਹੋਣ ਕਾਰਨ ਜੋ ਕੁਝ ਹੋਇਆ ਸੀ ਉਹ ਹੋ ਰਿਹਾ ਹੈ ਉਹ ਸਾਰੇ ਜਾਣਦੇ ਹਨ। ਇਕ ਵਰ੍ਹੇ ਪਿਛੋਂ ਇਸ ਸੰਮੇਲਨ ਦਾ ਵਤੀਰਾ ਕਿਹੋ ਜਿਹਾ ਹੋਣਾ ਚਾਹੀਦਾ ਹੈ ਇਹ ਵੀ ਸਪਸ਼ਟ ਹੀ ਹੈ।

ਵੱਡੇ ਤੇ ਸੱਤਾਧਾਰੀ ਲੋਕਾਂ ਦੀਆਂ ਗੱਲਾਂ ਇਕ ਪਾਸੇ ਰੱਖ ਕੇ ਸੋਚੀਏ ਤਾਂ ਉਸ ਆਮ ਪੰਜਾਬੀ ਉਤੇ ਤਰਸ ਆਉਂਦਾ ਹੈ ਜਿਸ ਨੂੰ ਹਰ ਨਵੇਂ ਦਿਨ ਛੁਣਛਣੇ ਦੇ ਕੇ ਵਰਚਾਉਣ ਦਾ ਯਤਨ ਕੀਤਾ ਜਾਂਦਾ ਹੈ। ਜਿਸ ਨਾਲ ਹਰ ਤੀਜੇ ਚੌਥੇ ਵਾਅਦਾ ਕਰ ਕੇ ਭੁਲਾਇਆ ਜਾਂਦਾ ਹੈ। ਜਿਸ ਦੀਆਂ ਆਸਾਂ ਤੇ ਵਿਸ਼ਵਾਸਾਂ ਨੂੰ ਈਮਾਨਦਾਰ ਵਚਨਾਂ ਰਾਹੀਂ ਉਪਰ ਚੁੱਕ ਕੇ ਬੇਈਮਾਨੀ ਨਾਲ ਥੱਲੇ ਸੁੱਟਿਆ ਜਾਂਦਾ ਹੈ। ਉਹ ਆਮ ਆਦਮੀ ਨਾ ਸੱਤਾਧਾਰੀ ਅਕਾਲੀ ਦਲ ਦਾ ਮੈਂਬਰ ਹੈ, ਨਾ ਬਾਦਲ ਦਲ ਦਾ, ਨਾ ਸੰਯੁਕਤ ਅਕਾਲੀ ਦਲ ਦਾ ਨਾ ਫੈਡਰੇਸ਼ਨ ਦੀ ਪਹਿਲੀ ਜਾਂ ਦੂਜੀ ਸ਼ਾਖਾ ਦਾ ਅਤੇ ਨਾ ਹੀ ਉਨ੍ਹਾਂ ਟੋਲਿਆਂ ਦਾ ਜਿਨ੍ਹਾਂ ਨੂੰ ਦਹਿਸ਼ਤਪਸੰਦ ਕਹਿੰਦੇ ਹਨ। ਉਹ ਕੇਵਲ ਆਮ ਆਦਮੀ ਹੈ। ਇਨਸਾਫ ਮੰਗਦਾ ਹੈ। ਇੱਜ਼ਤ ਮਾਣ ਨਾਲ ਜਿਉਣਾ ਚਾਹੁੰਦਾ ਹੈ। ਰਾਜਨੀਤੀ ਦੀ ਖੇਡ ਵਾਲੇ ਉਸ ਦਾ ਨਾਂ ਨਹੀਂ ਜਾਣਦੇ ਜਾਂ ਜਾਣਨਾ ਹੀ ਨਹੀਂ ਚਾਹੁੰਦੇ। ਫੇਰ ਵੀ ਉਸ ਨੂੰ ਕੋਈ ਨਾ ਕੋਈ ਨਾਂ ਦੇਣਾ ਹੀ ਸੀ। ਪੰਜਾਬ ਦੇ ਮਸਲੇ ਬਾਰੇ ਡੂੰਘੀ ਚਿੰਤਾ ਰੱਖਣ ਵਾਲੇ ਸਾਰੇ ਹੀ ਅਨਸਰਾਂ ਨੇ ਉਸ ਦਾ ਨਾਮਕਰਨ ਕਰ ਕੇ ਉਸ ਨੂੰ ਅਤਿਵਾਦੀ ਕਹਿਣਾ ਸ਼ੁਰੂ ਕਰ ਦਿੱਤਾ ਹੈ।

ਪੰਜਾਬ ਦੇ ਚਿੰਤਕਾਂ ਨੂੰ ਇਸ ਬੇਨਾਮੇ ਆਦਮੀ ਦੀਆਂ ਭਾਵਨਾਵਾਂ ਦਾ ਜਿੰਨਾ ਵੱਧ ਗਿਆਨ ਹੈ ਉਹ ਇਨ੍ਹਾਂ ਬਾਰੇ ਓਨਾ ਹੀ ਘੱਟ ਸੋਚਦੇ ਹਨ। ਕਮਿਸ਼ਨਾਂ, ਕਮੇਟੀਆਂ, ਤਰੀਕਾਂ, ਤਿਥੀਆਂ ਤੇ ਦਿਨਾਂ ਦੀ ਖੇਡ ਵਾਲੀ ਲੁਕਣਮੀਚੀ ਬਹੁਤੀ ਦੇਰ ਸਾਥ ਨਹੀਂ ਦੇਣ ਲੱਗੀ। ਚਿੱਠੀਆਂ ਰਾਹੀਂ ਮੁੱਖ ਮੰਤਰੀਆਂ ਨੂੰ ਸੱਦਣ ਵਾਲੇ ਅਤੇ ਚਿੱਠੀਆਂ ਬੋਝੇ ਵਿਚ ਪਾ ਕੇ ਨਵੀਂ ਦਿੱਲੀ ਨੂੰ ਤੁਰਨ ਵਾਲਿਆਂ ਲਈ ਇਹ ਗੱਲ ਪੱਲੇ ਬੰਨ੍ਹਣੀ ਅਤਿਅੰਤ ਜ਼ਰੂਰੀ ਹੈ। ਬੇਹੱਦ ਜ਼ਰੂਰੀ ਹੈ। ਇਕ ਦਿਨ ਫੈਸਲਾ ਉਸ ਆਦਮੀ ਨੇ ਹੀ ਕਰਨਾ ਹੈ ਜਿਸ ਦੀ ਕੋਈ ਆਬਰੂ ਹੈ ਤੇ ਇੱਜ਼ਤ ਹੈ। ਜਿਹੜਾ ਮਾਣ ਮਰਿਆਦਾ ਵਿਚ ਯਕੀਨ ਰੱਖਦਾ ਹੈ। ਉਹ ਹਿੰਦੂ ਹੈ ਜਾਂ ਸਿੱਖ, ਉਸ ਲਈ ਮਾਣ ਮਰਿਆਦਾ ਹੀ ਸਭ ਕੁਝ ਹੈ। ਉਸ ਨੂੰ ਨਾ ਹੀ ਕੁਰਸੀਆਂ ਦੀ ਲੋੜ ਹੈ ਤੇ ਨਾ ਹੀ ਕਮਿਸ਼ਨਾਂ ਦੀ।

ਪੰਜਾਬੀਆਂ ਦੀਆਂ ਭਾਵਨਾਵਾਂ ਨਾਲ ਖੇਡਣ ਵਾਲਿਆਂ ਨੂੰ ਜਿਸ ਦਿਨ ਇਨ੍ਹਾਂ ਪੰਜਾਬੀਆਂ ਦੀਆਂ ਭਾਵਨਾਵਾਂ ਦਾ ਸਹੀ ਗਿਆਨ ਹੋ ਗਿਆ, ਪੰਜਾਬ ਦਾ ਮਸਲਾ ਉਸ ਦਿਨ ਹੀ ਹਲ ਹੋਵੇਗਾ। ਠੰਢੇ ਜਾਂ ਗਰਮ ਕਮਰਿਆਂ ਦੀ ਬੈਠਕਾਂ ਤੋਂ ਬਾਹਰ। ਇਨ੍ਹਾਂ ਬੈਠਕਾਂ ਦੀ ਸਾਖ ਤੇ ਸਾਰਥਕਤਾ ਖਤਮ ਬਰਾਬਰ ਹੀ ਹੈ।

—ਪੰਜਾਬੀ ਟ੍ਰਿਬਿਊਨ (ਸੰਪਾਦਕੀ) ਦੇ ਧੰਨਵਾਦ ਸਹਿਤ

ਸਿਲਸਲੇਵਾਰ

# ਬੀਤੇ ਦੀਆਂ ਪੈੜਾਂ

—ਪ੍ਰੀਤਮ ਸਿੰਘ ਕਵੀ

(ਲੜੀ ਜੋੜਨ ਲਈ ਵਰਿਆਮ ਦਾ ਦਸੰਬਰ ੧੯੮੬ ਅੰਕ ਦੇਖੋ)

### ੨੯ ਸਤੰਬਰ ੧੯੭੮ ਸ਼ੁਕਰਵਾਰ
### ਨਵੀਂ ਦਿਲੀ

(ਚਲਦਾ ਪਰਸੰਗ : ਸ: ਜੁਗਿੰਦਰ ਸਿੰਘ 'ਜੇਸਨ' ਦੇ ਗ੍ਰਹਿ ਵਿਖੇ ਸਤਿਗੁਰੂ ਜੀ ਦਾ ਪਰਵਚਨ)

...—ਮਾਇਆ ਤੇ ਟੇਕ ਰਖਣ ਵਾਲਾ ਭਾਵੇਂ ੧੦ ਰੁਪਏ ਰੋਜ਼ ਕਮਾਣ ਵਾਲਾ ਹੋਵੇ ਭਾਵੇਂ ਕਰੋੜ ਰੁਪੈਆ, ਉਹ ਦੋਵੇਂ ਹੀ ਗਲਤ ਹਨ। ਆਧਾਰ ਸਤਿਗੁਰੂ ਦਾ ਹੀ ਹੋਵੇ, ਨਾਮ ਦਾ ਹੀ ਹੋਵੇ ਤਾਂ ਬੰਦਾ ਸੁਖੀ ਰਹਿ ਸਕਦਾ ਹੈ।

—ਸੇਠ ਤ੍ਰਿਲੋਕ ਸਿੰਘ ਜੀ ਦੇ ਅਮਰੀਕਾ ਵਾਲੇ ਲੜਕਿਆਂ ਤੇ ਸਤਿਗੁਰਾਂ ਦੀ ਕ੍ਰਿਪਾ ਹੈ, ਵਿਦੇਸ਼ਾਂ ਵਿਚ ਵੀ ਮਰਿਆਦਾ ਪਾਲਦੇ ਹਨ ਕਿਉਂਕਿ ਘਰ ਵਿਚੋਂ ਵੀ ਉੱਚੀ ਸਿਖਿਆ ਪ੍ਰਾਪਤ ਹੁੰਦੀ ਹੈ।

**ਘਰ ਚਰਨ**

੬.੪੫ ਵਜੇ ਦੀਵਾਨ ਦੀ ਸਮਾਪਤੀ ਹੋ ਗਈ। ਪ੍ਰਸਾਦ ਪਾਣੀ ਛਕਣ ਲਈ ਪੰਗਤਾਂ ਲਗ ਗਈਆਂ। ਸ. ਜੁਗਿੰਦਰ ਸਿੰਘ ਨੇ ਸਤਿਗੁਰੂ ਜੀ ਨੂੰ ਘਰ ਵਿਖੇ ਚਰਨ ਪਾਣ ਦੀ ਬੇਨਤੀ ਕੀਤੀ। ਅੰਦਰ ਜਾ ਕੇ ਸੱਚੇ ਪਾਤਸ਼ਾਹ ਵਿਛੇ ਪਲੰਘ ਪਰ ਬੈਠੇ ਤਾਂ ਜੁਗਿੰਦਰ ਸਿੰਘ ਜੀ ਤੇ ਪਰਵਾਰ ਨੇ ਭੇਟਾ ਧਰਕੇ ਮਥਾ ਟੇਕਿਆ।

ਏਥੇ ਇਕ ਹੋਰ ਘਰ ਵੀ ਚਰਨ ਪਾਏ ਗਏ।

ਉਪਰੰਤ ਠਾਕਰ ਸ਼ਮਸ਼ੇਰ ਸਿੰਘ ਜੀ ਤੇ ਸੰਤ ਮਹਿੰਦਰ ਸਿੰਘ ਪੂਰਬਾ ਨੂੰ ਨਾਲ ਲੈ ਕੇ ਸਤਿਗੁਰੂ ਜੀ ਸੰਤ ਅਵਤਾਰ ਸਿੰਘ ਰਮੇਸ਼ ਨਗਰ ਦੀ ਕਾਰ ਤੇ ੧/੬ ਬੀ ਪੂਸਾ ਰੋਡ ਨੂੰ ਚਲੇ ਗਏ। ਆਪ ਸਵੇਰੇ ਹੀ ਇਕ ਡੇਢ ਘੰਟੇ ਲਈ ਆਰਾਮ ਕਰਨਾ ਚਾਹੁੰਦੇ ਸਨ। ਹੈਦਰਾਬਾਦ ਵਾਸਤੇ ੧੨ ਵਜੇ ਦੁਪਹਿਰੇ ਜਹਾਜ਼ੇ ਚੜਨਾ ਹੈ। ਹੈਦਰਾਬਾਦ ਵਿਖੇ ਅਜ ਬਾਬਾ ਸੰਤ ਸਿੰਘ ਕਾਮੋਕਿਆਂ ਵਾਲਿਆਂ ਨਮਿਤ ਉਨ੍ਹਾਂ ਦਾ ਪਰਵਾਰ ਭੋਗ ਪੁਆ ਰਿਹਾ ਹੈ, ਜਿਸ ਨੂੰ ਸੁਭਾਇਮਾਨ ਸਤਿਗੁਰੂ ਜੀ ਨੇ ਜਾ ਕੇ ਕਰਨਾ ਹੈ।



ਸਤਿਗੁਰੂ ਜਗਜੀਤ ਸਿੰਘ ਜੀ

ਅਮਰ ਭਾਰਤੀ ਹੁਰਾਂ ਨੇ ਸਾਨੂੰ ਹਰੀ ਨਗਰ ਆਇਆਂ ਜਾਣ ਅਤੇ ਸ੍ਰੀ ਸਤਿਗੁਰੂ ਜੀ ਨੂੰ ਘੰਟਾ ਭਰ ਅਰਾਮ ਦੇਣ ਵਾਸਤੇ ਆਪਣੇ ਘਰ ਸੱਦ ਲਿਆ। ਹੰਸਪਾਲ, ਗੁਰਦੇਵ ਸਿੰਘ (ਸਰੋਦ) ਹਰਿਭਜਨ ਸਿੰਘ (ਸਿਤਾਰ) ਅਤੇ ਮੈਂ ਇਕ ਘੰਟਾ ਭਰ ਏਥੇ ਰੁਕੇ ਰਹੇ ਤੇ ਛਕਣ ਛਕਾਣ ਹੁੰਦਾ ਰਿਹਾ।

**ਪੂਸਾ ਰੋਡ ਕੋਠੀ**

ਜਦੋਂ ਅਸੀਂ ਕੋਠੀ ਪੂਸਾ ਰੋਡ ਪੁਜੇ ੮.੪੫ ਦਾ

ਵਕਤ ਸੀ। ਪ੍ਰਸਿਧ ਸਰੋਦ ਵਾਦਕ ਉਸਤਾਦ ਅਮਜਦ ਅਲੀ ਖਾਂ ਸ੍ਰੀ ਸਤਿਗੁਰੂ ਜੀ ਨਾਲ ਅੰਦਰ ਬੈਠੇ ਗੱਲਬਾਤ ਕਰ ਰਹੇ ਸਨ। ਸ: ਹੰਸਪਾਲ ਉਸ ਗੱਲਬਾਤ ਵਿਚ ਸ਼ਰੀਕ ਹੋ ਗਏ।

ਕੋਠੀ ਅੰਦਰ ਦਰਜਨਾਂ ਦਰਸ਼ਨਕਾਰੀ ਇਸਤਰੀ ਪੁਰਸ਼ ਆਏ ਹੋਏ ਸਨ। ਇਹ ਨਾਮ ਮੇਰੀ ਵਾਕਫ਼ੀ ਵਿਚ ਹਨ: ਸ੍ਰ: ਗੁਰਜੀਤ ਸਿੰਘ ਮਿੰਟਗੁਮਰੀ ਟਰਾਂਸਪੋਰਟ ਵਾਲੇ ਦੋ ਬੀਬੀਆਂ ਨਾਲ, ਸੰਤ ਕਿਰਪਾਲ ਸਿੰਘ ਕਰਮਪੁਰਾ, ਬਾਬੂ ਕਰਤਾਰ ਸਿੰਘ, ਗਿਆਨੀ ਜਸਵੰਤ ਸਿੰਘ ਸਮੇਤ ਪਰਵਾਰ, ਸ੍ਰੀ ਭੁਪਿੰਦਰ ਸਿੰਘ ਭੁਰਜੀ, ਸ. ਸੁਰਿੰਦਰ ਸਿੰਘ ਮਨਚੰਦਾ, ਸ੍ਰੀ ਗੁਰਦੇਵ ਸਿੰਘ ਸਰੋਦ, ਸ੍ਰੀ ਹਰਭਜਨ ਸਿੰਘ ਉਸਤਾਦ, ਸ੍ਰੀ ਸੁਖਵਿੰਦਰ ਸਿੰਘ ਪਿੰਕੀ, ਡਾ: ਅਮਰ ਭਾਰਤੀ, ਸ. ਜਸਵਿੰਦਰ ਸਿੰਘ, ਸ. ਅਮਰਜੀਤ ਸਿੰਘ ਦਿੱਲੀ, ਥਾਈਲੈਂਡ ਦੇ ਸੇਠ ਜਸਪਾਲ ਸਿੰਘ, ਸੰਤ ਦਰਸ਼ਨ ਸਿੰਘ—ਮੋਹਣ ਸਿੰਘ ਨਰਾਇਣਾ, ਸ. ਸੇਵਾ ਸਿੰਘ, ਮੋਹਣ ਸਿੰਘ ਰਾਮ ਨਗਰ (ਕ੍ਰਿਸ਼ਨ ਨਗਰ) ਆਦਿ।

ਗੁਰਦੇਵ ਸਿੰਘ ਨੇ ਮੋਹਣ ਸਿੰਘ-ਸੁਖਦੇਵ ਸਿੰਘ (ਸੰਗੀਤ ਸਿਖਦੇ ਬਚਿਆਂ) ਵਾਸਤੇ ਸਤਿਗੁਰਾਂ ਨੂੰ ਸਕੂਲਾਂ ਵਿਚ ਦਾਖਲੇ ਦੀ ਮੁਸ਼ਕਲ ਦੱਸੀ ਤਾਂ ਡਾ: ਅਮਰ ਭਾਰਤੀ ਹੁਰਾਂ ਸਤਿਗੁਰੂ ਜੀ ਦੇ ਸਾਹਵੇਂ ਜ਼ਿਮਾ ਲਿਆ ਕਿ ਉਹ ਤਕਸ਼ਸ਼ਿਲਾ ਸਕੂਲ ਵਿਚ ਬਚਿਆਂ ਨੂੰ ਦਾਖਲਾ ਲੈ ਦੇਣਗੇ। ਸਤਿਗੁਰੂ ਜੀ ਮੁਸਕਰਾਏ: ਇਹ ਕਸੂਰ ਭਾਰਤੀ ਹੁਰਾਂ ਦਾ ਹੀ ਹੈ। ਉਨ੍ਹਾਂ ਸਾਨੂੰ ਅਜੇ ਤਕ ਕਿਉਂ ਨਹੀਂ ਦਸਿਆ ਕਿ ਉਹ ਸਕੂਲ ਵਿਚ ਬੱਚੇ ਦਾਖਲ ਕਰਵਾ ਸਕਦੇ ਸਨ।

## ਤਾੜਨਾ ਤੇ ਪਿਆਰ

ਸਤਿਗੁਰੂ ਜੀ ਨੇ ਅੱਜ ਜ਼ਰਾ ਕੁ ਪਿੰਕੀ ਨੂੰ ਤਾੜਿਆ ਕਿਸੇ ਗਲੋਂ, ਪਰ ਥੋੜੇ ਸਮੇਂ ਪਿਛੋਂ ਗੁਰਦੇਵ ਸਿੰਘ ਦੇ ਕਹਿਣ ਤੇ ਪਿੰਕੀ ਨੇ ਉਸਦੇ ਤਬਲਚੀ ਦੀ ਐਸੀ ਨਕਲ ਉਤਾਰੀ ਕਿ ਅਸੀਂ ਸਭ ਹੱਸ ਹੱਸ ਦੂਹਰੇ ਹੋ ਗਏ। ਪਿੰਕੀ ਦੀ ਇਹ ਖੂਬੀ ਸੀ ਕਿ ਥੋੜ੍ਹਾ ਸਮਾਂ ਪਹਿਲਾਂ ਜਿਸ ਨੂੰ ਝਿੜਕਾਂ ਪਈਆਂ ਸਨ ਉਸਨੇ ਨਕਲ ਉਤਾਰਨ ਲਗਿਆਂ ਬੜੀ ਬੇਬਾਕੀ ਤੋਂ ਕੰਮ ਲਿਆ।

ਅਤੇ ਇਸ ਹਲਕੇ-ਫੁਲਕੇ ਮੂਡ ਤੋਂ ਪਿਛੋਂ ਸਤਿਗੁਰੂ ਜੀ ਨੇ ਪਿਛਲੇ ਦਿਨੀਂ ਭੈਣੀ ਸਾਹਿਬ ਵਿਚ ਤਿਆਰ ਕੀਤੀਆਂ ੧੯ ਮਾਤਰਾ ਦੀਆਂ ਤਿੰਨ ਤਿਹਾਈਆਂ ਪਿੰਕੀ ਨੂੰ ਸਿਖਾਈਆਂ: ਦੱਤਾ, ਦੱਤਾ, ਕਿੜ ਦਿੱਤਾ, ਕਿੜ ਦਿੱਤਾ ਗਿੱਦੀ ਗਿੰਨਾ ਧਾ। ਇਹੋ ਬੋਲ ਹੋਰ ੮ ਵਾਰ ਬੋਲੇ, ਚੌਥੀ ਮਾਤਰਾ ਤੋਂ ਉਠਾਨ ਹੈ। "ਸਤਿਗੁਰਾਂ ਦੀ ਕਿਰਪਾ ਨਾਲ ਹਰ ਤਾਰ ਦੀਆਂ ਤਿਹਾਈਆਂ ਬਣਾਈਆਂ ਜਾ ਸਕਦੀਆਂ ਹਨ। ਸਤਿਗੁਰਾਂ ਬਚਨ ਕੀਤਾ।

੧੦.੫੦ ਵਜੇ ਕਿਸੇ ਨੇ ਆਣ ਆਖਿਆ: ਸ. ਮਹਿੰਦਰ ਸਿੰਘ ਗਿੱਲ ਦਰਸ਼ਨਾਂ ਨੂੰ ਆ ਰਿਹਾ ਹੈ।

ਹੁਣ ਕੇਵਲ ਸਤਿਗੁਰੂ ਜੀ ਅਤੇ ਮੈਂ ਹੀ ਅੰਦਰ ਰਹਿ ਗਏ। ਬਾਕੀ ਦੇ ਉਠ ਕੇ ਚਲੇ ਗਏ।

## ਸ: ਗਿੱਲ ਨਾਲ

ਸ. ਮਹਿੰਦਰ ਸਿੰਘ ਗਿੱਲ ਦੇ ਗਲ ਤਾਂ ਨਾਮਧਾਰੀ ਪਹਿਰਾਵਾਂ ਹੀ ਸੀ, ਖੱਦਰ ਦਾ, ਪਰ ਸਿਰ ਤੇ ਪੱਗ ਟੇਢੀ ਸੀ। ਆਉਂਦਿਆਂ ਹੀ ਉਸਨੇ ਸ੍ਰੀ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ। ਸਤਿਗੁਰੂ ਜੀ ਵਿਛੇ ਮੰਜੇ ਉਪਰ ਲੇਟੇ ਹੋਏ ਸਨ। ਸ. ਗਿੱਲ ਨੇ ਸਿਹਤ ਦਾ ਹਾਲ ਚਾਲ ਪੁਛਿਆ। ਮਹਾਰਾਜ ਜੀ ਦੀ ਸੁਖਸਾਂਦ ਜਾਣੀ। ਗੱਲ ਸੁਭਾਵਕ ਹੀ ਪੰਜਾਬ ਦੀ ਅਕਾਲੀ-ਜਨਤਾ ਮਨਿਸਟਰੀ ਬਾਰੇ ਚਲ ਪਈ। ਨਿਰੰਕਾਰੀ—ਅਕਾਲੀ ਝਗੜਿਆਂ ਦਾ ਜ਼ਿਕਰ ਵੀ ਛਿੜਿਆ। ਸ. ਗਿੱਲ ਨੇ ਪਿਛਲੇ ਦਿਨਾਂ ਵਿਚ ਆਪਣੇ ਬਿਆਨਾਂ ਦਾ ਨਿਸ਼ਾਨਾ ਬਣਾਏ ਲੋਕਾਂ ਦਾ ਕਿੱਸਾ ਛੇੜਿਆ।

ਸਤਿਗੁਰੂ ਜੀ ਨੇ ਉਹਦੀ ਤੇ ਉਹਦੇ ਪਰਵਾਰ ਦੀ ਸੁਖਸਾਂਦ ਪੁਛਣ ਉਪਰੰਤ ਹਿਮਾਚਲ ਵਿਚ ਕਾਰ ਉਤੇ ਪਹਾੜੀ ਤੋਂ ਰਿੜਦੇ ਆਉਂਦੇ ਪੱਥਰ ਤੋਂ ਰਖਿਆ ਹੋਣ ਦਾ ਬਚਨ ਕੀਤਾ। ਸ. ਗਿੱਲ ਨੇ ਕਿਹਾ ਕਿ ਉਹ ਕਾਂਗਰਸ ਪਾਰਟੀ ਦੀ ਮੀਟਿੰਗ ਵਿਚੋਂ ਕੇਵਲ ਦਰਸ਼ਨ ਕਰਨ ਦੀ ਗਰਜ਼ ਨਾਲ ਉੱਠ ਕੇ ਆਇਆ ਹੈ। ਸਤਿਗੁਰੂ ਜੀ ਨੇ ਫਰਮਾਇਆ ਕਿ ਆਪ ਹਵਾਈ ਅੱਡੇ ਤੇ ਜਾਣ ਨੂੰ ਤਿਆਰ ਹੀ ਸਨ।

ਪੰਜਾਬ ਦੇ ਹਾਲ ਚਾਲ ਉਤੇ ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ ਦੀ ਇਕ ਉਕਤੀ ਨਾਲ ਸਤਿਗੁਰਾਂ ਟਿਪਣੀ ਕੀਤੀ: ਉਹ ਕਿਹਾ ਕਰਦੇ ਸਨ, ਹਿੰਦੂਆਂ ਨੇ ਭਾਰਤ ਤੇ ਹਜ਼ਾਰਾਂ ਸਾਲ ਰਾਜ ਕੀਤਾ। ਮੁਸਲਮਾਨਾਂ ਨੇ ਸੈਂਕੜੇ ਸਾਲ ਅਤੇ ਸਿੱਖਾਂ ਨੇ ਦਸਾਂ ਸਾਲਾਂ ਵਿਚ ਹੀ ਗੱਲ ਮੁਕਾ ਲਈ। ਹੁਣ ਵੀ 'ਅਕਾਲੀ ਪਤ੍ਰਿਕਾ' ਦੀ 'ਨਵਾਂ ਜ਼ਮਾਨਾ' ਦੁਆਰਾ ਦਿਤੀ ਟੂਕ ਦਾ ਹਵਾਲਾ ਦਿੰਦਿਆਂ ਆਖਿਆ: ਹੁਣ ਵੀ ਭਵਿਖ ਕੋਈ ਉਜਲਾ ਨਹੀਂ ਲਗਦਾ। ਅਗੇ ਸਤਿਗੁਰੂ ਦੀ ਰਜ਼ਾ।

ਚੱਲਦੀ ਗੱਲੇ ਮੈਂ ਵੀ ਪਰਸੋਂ ਰਾਤ ਜਲੰਧਰ ਜਲਸੇ ਤੋਂ ਮੁੜੇ ਇਕ ਅਕਾਲੀ ਮਿੱਤਰ ਤੋਂ ਸੁਣੀ ਗੱਲ ਸੁਣਾ ਦਿਤੀ : ਖਾਲਸਾ ਰਾਜ ਨਹੀਂ ਕਰ ਸਕਦਾ। ਇਹ ਤਾਂ ਸਿਰਫ ਕੁਰਬਾਨੀਆਂ ਕਰ ਸਕਦਾ ਹੈ। ਕੁਲ ਮਿਲਾਕੇ ਦੇਸ ਦੀ ਵਰਤਮਾਨ ਸਥਿਤੀ ਤੇ ਫਿਕਰਮੰਦੀ ਵਟਾਈ ਗਈ।

ਫੇਰ ਮੈਂ ਵੀ ਕਮਰੇ ਵਿਚੋਂ ਉਠ ਕੇ ਆ ਗਿਆ। ਸ. ਗਿੱਲ ਨੇ ਸਤਿਗੁਰੂ ਜੀ ਨਾਲ ਕੋਈ ਅਪਣੀ ਗੱਲਬਾਤ ਕੀਤੀ। ਇਹ ਵੀ ਪਤਾ ਲਗਾ ਕਿ ਸਰਦਾਰ ਗਿੱਲ ਦੀ ਮੈਂਬਰੀ (ਪਾਰਲੀਮੈਂਟ) ਦੇ ਖਿਲਾਫ ਫਿਰ ਸਟੇਅ ਆਰਡਰ ਲੈ ਲਿਆ ਗਿਆ ਹੈ।

**ਪਾਲਮ ਨੂੰ**

੧੧.੧੫ ਵਜੇ ਸਤਿਗੁਰੂ ਜੀ ਆਪਣੇ ਨਿਵਾਸ ਤੋਂ ਹੇਠਾਂ ਉਤਰ ਠਾਕਰ ਸ਼ਮਸ਼ੇਰ ਸਿੰਘ ਜੀ, ਸ: ਮਨਚੰਦਾ ਤੇ ਪੂਰਬਾ ਨਾਲ ਕਾਰ ਤੇ ਹਵਾਈ ਅਡੇ ਵਲ ਚਲੇ। ਏਧਰ ਸ. ਭੁਪਿੰਦਰ ਸਿੰਘ ਭੁਰਜੀ ਨੇ ਮੈਨੂੰ ਤੇ ਭਾਰਤੀ ਜੀ ਨੂੰ ਸੇਠ ਚਾਵਲਾ ਸ਼ੇਰ ਸਿੰਘ ਅਤੇ ਗੁਰਚਰਨ ਸਿੰਘ ਨਾਲ ਪਾਲਮ ਜਾਣ ਲਈ ਕਿਹਾ। ਸੰਗਤ ਨੇ ਜੈਕਾਰਾ ਗਜਾ ਕੇ ਸਤਿਗੁਰੂ ਜੀ ਨੂੰ ਵਿਦਾ ਕੀਤਾ।

ਇਸ ਤੋਂ ਪਹਿਲਾਂ ਸੰਤ ਅਵਤਾਰ ਸਿੰਘ ਨਾਮਧਾਰੀ ਪ੍ਰਿੰਟਿੰਗ ਵਰਕਸ, ਸਦਰ ਬਾਜ਼ਾਰ ਨੇ ਸਤਿਗੁਰੂ ਜੀ ਨੂੰ ਅਰਜ਼ ਕੀਤੀ ਸੀ ਕਿ ਫੈਕਟਰੀ ਏਰੀਆ ਸਾਹਿਬਾਬਾਦ ਵਿਚ ਬਣਾਏ ਮਕਾਨ ਵਿਚ ਸਤਿਗੁਰੂ ਜੀ ਚਰਨ ਪਾਣ ਦੀ ਕ੍ਰਿਪਾ ਕਰਨ। ਸਤਿਗੁਰੂ ਜੀ ਨੇ ਤੁਰੇ ਤੁਰੇ ਜਾਂਦਿਆਂ ਫ਼ਰਮਾਇਆ : ਪਹਿਲਾਂ ਤੇਰੀ ਦੇਣਦਾਰੀ ਅਦਾ ਕਰਾਂਗਾ ਫੇਰ ਹੀ ਘਰ ਆਵਾਂਗਾ। ਸੰਤਾਂ ਨੇ ਤਿੰਨ ਵਾਰ ਘਰ ਚਰਨ ਪਾਣ ਦੀ ਅਰਜ਼ ਗੁਜ਼ਾਰੀ। ਤਿੰਨ ਵਾਰ ਹੀ ਸਤਿਗੁਰੂ ਜੀ ਨੇ ਉਪਰੋਕਤ ਸ਼ਬਦ ਕਹੇ।

ਪਾਲਮ ਪਹੁੰਚੇ। ਜਹਾਜ਼ ਲੇਟ ਚਲਣਾ ਸੀ। ਦੋ ਵਜੇ ਚਲੇਗਾ। ਸੋ ਤੁਰੰਤ ਸਭ ਨੇ ਵਾਪਸੀ ਕਰ ਲਈ। ਫੇਰ ਸਵਾ ਇਕ ਵਜੇ ਸਤਿਗੁਰੂ ਜੀ ਪਾਲਮ ਏਅਰ ਪੋਰਟ ਲਈ ਚਲੇ। ਵਾਪਸੀ ਬਾਰੇ ਸ੍ਰੀ ਹਜ਼ੂਰ ਨੇ ਸ. ਗਿੱਲ ਨੂੰ ਦਸਿਆ ਸੀ ਕਿ ਅਜ ਹੈਦਰਾਬਾਦ ਭੋਗ ਸਮੇਂ ਪਹੁੰਚਣਗੇ। ਕਲ੍ਹ ਬੰਗਲੌਰ ਤੇ ੪-੧੦-੭੮ ਰਾਤ ਤਕ ਫਿਰ ਦਿੱਲੀ ਆਇਆ ਜਾਏਗਾ। ਦੋਬਾਰਾ ਵੀ ਪਾਲਮ ਤੇ ਆਪ ਜੀ ਨਾਲ ਪਹਿਲੇ ਸਰੀਰ ਹੀ ਗਏ। ਆਪ ਜੀ **VT-EAH** ਜਹਾਜ਼ ਉਪਰ ਸਵਾਰ ਹੋਏ ਤੇ ਜਹਾਜ਼ ੨.੧੦ ਵਜੇ ਹੈਦਰਾਬਾਦ ਵਲ ਨੂੰ ਉਡ ਪਿਆ।

**ਨੁਕਸਾਨੀ ਗੱਡੀ**

ਸੰਤ ਗੁਰਮੁਖ ਸਿੰਘ ਡਰਾਈਵਰ ਤੋਂ ਪਤਾ ਲਗਾ ਕਿ ਕੱਲ ਰਾਤੀਂ ਪੀਜੋ ਗੱਡੀ ਉਤੇ ਸੰਤ ਰਘੁਬੀਰ ਸਿੰਘ ਗੱੜੀ ਮਹਾਂ ਸਿੰਘ ਦੀ ਡਰਾਈਵਰੀ ਨਾਲ ਦਿੱਲੀ ਪਹੁੰਚੇ ਸਨ। ਨਾਲ ਸੀ ਸੰਤ ਪੂਰਬਾ ਤੇ ਸੰਤ ਕਿਰਪਾਲ ਸਿੰਘ ਝੱਬਰ। ਗੁਰਮੁਖ ਸਿੰਘ ਏਥੇ ਪੱਥਰ ਭੰਨੀ ਗੱਡੀ ਨੂੰ ਠੀਕ ਕਰਵਾ ਰਿਹਾ ਹੈ। 'ਕੁਲੂ-ਪੰਡੋਹ ਮਾਰਗ ਵਿਚ ਉਪਰੋਂ ਡਿਗੇ ਪੱਥਰ ਨਾਲ ਭਾਵੇਂ ਕਿਸੇ ਵਿਅਕਤੀ ਨੂੰ ਸੱਟ ਫੇਟ ਨਹੀਂ ਲਗੀ ਪਰ ਗੱਡੀ ਦਾ ਕਾਫੀ ਨੁਕਸਾਨ ਹੋ ਗਿਆ ਹੈ।

ਗੁਰੂ ਕੇ ਲੰਗਰ ਦੇ ਸੇਵਾਦਾਰ ਸਨ : ਬੀਬੀ ਸੁਰਜੀਤ ਕੌਰ ਇਸਦੀ ਸੱਸ ਬੀਬੀ ਇੰਦਰ ਕੌਰ, ਬੀਬੀ ਪ੍ਰੀਤਮ ਕੌਰ, ਕਿਰਪਾਲ ਕੌਰ ਆਦਿਕ।

## ੧ ਅਕਤੂਬਰ ੧੯੭੮, ਐਤਵਾਰ
## ਨਵੀਂ ਦਿੱਲੀ

**ਸਰੋਦ**

ਸਵੇਰੇ ੯ ਵਜੇ ਲਿਖਣਾ ਪੜਨਾ ਛਡ ਸ੍ਰੀ ਗੁਰਦੇਵ ਸਿੰਘ ਸਰੋਦ ਦੇ ਘਰ ਨਾਮਧਾਰੀ ਕਾਲੋਨੀ ਰਮੇਸ਼ ਨਗਰ ਗਿਆ ਤਾਂ ਉਸਤਾਦ ਹਰਭਜਨ ਸਿੰਘ ਸਿਤਾਰ ਮਿਲਿਆ। ਉਸ ਨੇ ਦਸਿਆ ਕਿ ਗੁਰਦੇਵ ਸਿੰਘ ਅੱਜ ਸੰਗੀਤ ਸ਼ੌਕੀਨਾਂ ਨੂੰ ਬਨਾਰਸ (ਯੂ. ਪੀ.) ਵਿਚ ਆਪਣੀ ਸਰੋਦ ਸੁਣਾਵੇਗਾ ਅਤੇ ਨਾਮਧਾਰੀ ਸਰੂਪ ਦੇ ਦਰਸ਼ਨ ਕਰਵਾਏਗਾ। ਇਹ ਪ੍ਰੋਗਰਾਮ ਮਿਸ਼ਰਾ ਬੰਧੂ ਕਰਵਾ ਰਹੇ ਹਨ।

**ਸੰਤ ਪ੍ਰੀਤਮ ਸਿੰਘ**

ਸੰਤ ਪ੍ਰੀਤਮ ਸਿੰਘ ਬਾਲੀ ਨਗਰ ਨੂੰ ਮਿਲਿਆ ਤਾਂ ਵਾਪਸੀ ਸਮੇਂ ਉਸ ਕਿਹਾ : ਅਗੇ ਮੈਂ ਕਿਹਾ ਕਰਦਾ ਸਾਂ ਜੇ ਸਤਿਗੁਰੂ ਜੀ ਦੀ ਨਾਰਾਜ਼ਗੀ ਨਹੀਂ ਹੋ ਸਕਦੀ। ਹੁਣ ਮੈਨੂੰ ਪਤਾ ਲਗਾ ਹੈ ਕਿ ਜੇ ਸਤਿਗੁਰੂ ਜੀ ਦੀ ਇੱਛਾ ਬੰਦੇ ਨੂੰ ਉਖੇੜਨ ਦੀ ਹੋਵੇ ਤਾਂ ਸਾਰੀਆਂ ਸਿਆਣਪਾਂ ਧਰੀਆਂ ਧਰਾਈਆਂ ਰਹਿ ਜਾਂਦੀਆਂ ਹਨ।...ਕੁਝ ਹੋਰ ਗੱਲਾਂ ਕਰਦਿਆਂ ਪ੍ਰੀਤਮ ਸਿੰਘ ਝੁਰਿਆ : ਪਤਾ ਨਹੀਂ ਹੁਣ ਕਦੇ ਅਜਿਹਾ ਸਮਾਂ ਫਿਰ ਆਵੇ ਜਦੋਂ ਸੱਚੇ ਪਾਤਸ਼ਾਹ ਜੀ ਆਪਣੀ ਨਿਕਟਤਾ ਦਾ ਸੁਖ ਦੇਣ।

**ਸ. ਹੰਸਪਾਲ**

**ਸ. ਰਾਜਾ ਸਿੰਘ**

੧੨ ਕੁ ਵਜੇ ਡਾ: ਅਮਰ ਭਾਰਤੀ ਦਾ ਮੋਟਰ ਸਾਈਕਲ ਘਰ ਦੇ ਪਾਸ ਆ ਰੁਕਿਆ। ਉਹ ਆਪਣੇ ਨਾਲ ਸ.

ਹਰਵਿੰਦਰ ਸਿੰਘ ਹੰਸਪਾਲ ਕੇ ਘਰ ਲੈ ਗਏ । ਅਗੇ ਉਨ੍ਹਾਂ ਦਾ ਸਹੁਰਾ-ਪਤਿਅਹੁਰਾ ਪਰਵਾਰ ਜੁੜੇ ਬੈਠੇ ਸਨ । ਸ. ਰਾਜਾ ਸਿੰਘ-ਦਇਆ ਸਿੰਘ ਹੁਰੀਂ ਪਹਿਲੇ ਸਮਿਆਂ ਵਿਚ ਨਾਮਧਾਰੀ ਪਿੰਡਾਲਾਂ ਦੀ ਆਪ ਸੇਵਾ ਕਰਦੇ ਹੁੰਦੇ ਸਨ । ਅਜ ਕਲ ਇਹ ਬਿਰਧ ਹਨ, ਬੱਚੇ ਸੁਤੰਤਰ ਹਨ ।

ਸ. ਰਾਜਾ ਸਿੰਘ ਆਪਣੇ ਦਾਮਾਦ ਹੰਸਪਾਲ ਨੂੰ ਕਹਿ ਰਹੇ ਸਨ ਕਿ ਉਹ ਦਇਆ ਸਿੰਘ ਹੁਰਾਂ ਦੇ ਲੜਕੇ ਕਮਲ ਦਾ ਸਾਕ ਸ. ਸੁਰਿੰਦਰ ਸਿੰਘ ਦੀ ਭੈਣ ਨਾਲ ਪੱਕਾ ਕਰ ਦੇਣ । ਹੰਸਪਾਲ ਦਾ ਕਹਿਣ ਸੀ ਕਿ ਉਸ ਨੇ ਦੱਸ ਪਾ ਦਿਤੀ ਹੈ, ਅਗਲੀ ਜ਼ਿਮੇਵਾਰੀ ਆਪ ਸੰਭਾਲਣ, ਹੋਰ ਵਿਚੋਲਗੀ ਦੀ ਆਸ ਨਾ ਰਖਣ ।

ਅੰਤ ਸ. ਰਾਜਾ ਸਿੰਘ ਹੁਰੀਂ, ਉਹਨਾਂ ਦੀ ਪਤਨੀ, ਸ. ਦਇਆ ਸਿੰਘ ਅਤੇ ਉਨ੍ਹਾਂ ਦੀਆਂ ਦੋਵੇਂ ਪਤਨੀਆਂ, ਰਾਜਾ ਸਿੰਘ ਦੀ ਸਪੁਤਰੀ ਚਰਨਜੀਤ ਸੁਪਤਨੀ ਸ. ਹਰਵਿੰਦਰ ਸਿੰਘ ਹੰਸਪਾਲ ਦੇ ਜ਼ਿਮੇ ਇਸ ਸਾਕ ਦੀ ਪਕਿਆਈ ਲਾ ਕੇ ਵਿਦਾ ਹੋਏ ।

ਸ: ਰਾਜਾ ਸਿੰਘ ਹੁਰਾਂ ਇਹ ਵੀ ਕਿਹਾ ਕਿ ਉਨ੍ਹਾਂ ਨੂੰ ਲੜਕੀ ਵਾਲੇ ਘਰੋਂ ਕਿਸੇ ਚੀਜ਼ ਦੀ ਲੋੜ ਨਹੀਂ ਸਤਿਗੁਰੂ ਦਾ ਦਿਤਾ ਉਨ੍ਹਾਂ ਦੇ ਘਰ ਬਹੁਤ ਕੁਝ ਹੈ । ਹੋਰ ਜਾਣਨ ਯੋਗ ਗੱਲ ਇਹ ਹੈ ਕਿ ਸ: ਦਇਆ ਸਿੰਘ ਹੁਰਾਂ ਘਰ ਦੋ ਪਤਨੀਆਂ ਦੇ ਬਾਵਜੂਦ ਅਪਣੀ ਸੰਤਾਨ ਨਹੀਂ, ਸ੍ਰੀ ਕਮਲਜੀਤ ਸਿੰਘ ਰਾਜਾ ਸਿੰਘ ਹੁਰਾਂ ਤੋਂ ਲਿਆ ਹੋਇਆ ਪੁੱਤਰ ਹੈ । ਇਹ ਸਤਿਗੁਰੂ ਜੀ ਦੀ ਕਿਰਪਾ ਹੀ ਹੈ ਕਿ ਇਹ ਰਾਮਗੜ੍ਹੀਆ ਪਰਵਾਰ ਖਤਰੰਮੇ ਪਰਵਾਰ ਦੀ ਪੁੱਤਰੀ ਨੂੰ ਨੂੰਹ ਰੂਪ ਵਿਚ ਪ੍ਰਾਪਤ ਕਰਨਾ ਚਾਹੁੰਦਾ ਹੈ ।

## ਜਲੰਧਰ ਵਾਲਿਆਂ ਦੀ ਗੱਲ

ਕੋਈ ਸੱਜਣ ਗੱਲ ਕਰ ਰਿਹਾ ਸੀ ਕਿ ਸ: ਸਾਧੂ ਸਿੰਘ ਜਲੰਧਰ ਅਤੇ ਉਨ੍ਹਾਂ ਦੇ ਭਰਾਵਾਂ ਵਲੋਂ ਲੁਧਿਆਣਾ ਵਿਚ ਸੰਗੀਤ ਸਨੇਮਾ ਵੇਚਣ ਦੀ ਤਜਵੀਜ਼ ਹੈ । ਜ਼ਮੀਨ ਦੀ ਮਾਲਕੀ ਸੌਦੇ ਨੂੰ ਰੋਕ ਵੀ ਸਕਦੀ ਹੈ ।

ਜੜ੍ਹਾਂ ਵਾਲੀਏ (ਜਿ: ਲਾਇਲਪੁਰ) ਭਰਾਵਾਂ ਦਾ ਜਦੋਂ ਤੋਂ ਜਲੰਧਰ ਤੇ ਲੁਧਿਆਣੇ ਵਿਖੇ ਆਉਣਾ ਹੋਇਆ (੧੯੪੭ ਤੋਂ) ਇਹਨਾਂ ਦਾ ਕੰਮ ਬਹੁਤ ਵਧ ਗਿਆ । 'ਸੰਤ ਇੰਜਨੀਅਰਿੰਗ ਵਰਕਸ' ਨਾਂ ਦੀ ਫਰਮ ਇਨ੍ਹਾਂ ਨੇ ਖ਼ੂਬ ਸਫਲਤਾ ਨਾਲ ਚਲਾਈ । ਸ: ਸੰਤੋਖ ਸਿੰਘ, ਸ: ਅਮਰ ਸਿੰਘ, ਸ: ਉਤਮ ਸਿੰਘ, ਸ: ਕਰਤਾਰ ਸਿੰਘ, ਸ: ਗੁਰਮੁਖ ਸਿੰਘ, ਸ: ਸਾਧੂ ਸਿੰਘ, ਛਿਆਂ ਭਰਾਵਾਂ ਦਾ ਇਤਿਫ਼ਾਕ ਈਰਖਾ ਜਗਾਊ ਸੀ । ਲੁਧਿਆਣੇ ਵਿਚਲੀ ਇਹਨਾਂ ਦੀ ਇਕ ਫਰਮ ਦਾ ਚੈਕੋਸਲਵਾਕੀਆ ਨਾਲ ਕੁਲੈਬੋਰੇਸ਼ਨ ਸੀ । ਇਕ ਵਾਰ ਸ: ਸਾਧੂ ਸਿੰਘ ਨੇ ਮੈਨੂੰ ਉਹ ਫੈਕਟਰੀ ਵਖਾਕੇ ਦੱਸਿਆ ਸੀ ਕਿ ਇਸ ਵਰਕਸ਼ਾਪ ਵਿਚ ਪਈ ਇਕ ਕਰੋੜ ਰੁਪੈ ਦੀ ਮਸ਼ੀਨਰੀ ਰੜਕਦੀ ਤਕ ਨਹੀਂ ।

ਸ: ਸਾਧੂ ਸਿੰਘ (ਸਭ ਤੋਂ ਛੋਟਾ) ਫੈਕਟਰੀਆਂ ਦਾ ਮੁਖ ਸੰਚਾਲਕ ਸੀ । ਲੁਧਿਆਣੇ ਵਿਚ, ਕਿਲੇ ਦੇ ਨਜ਼ਦੀਕ, ਇਹਨਾਂ ਦੀ ੧੦੦ ਏਕੜ ਜ਼ਮੀਨ ਵੀ ਸੀ ਜਿਸਦਾ ਮੁਖੀ ਸ: ਉਤਮ ਸਿੰਘ ਸੀ ਅਤੇ ਭਤੀਜਾ ਸ: ਗੁਲਜ਼ਾਰ ਸਿੰਘ ਵੀ ਨਾਲ ਸੀ ।

ਸ: ਸਾਧੂ ਸਿੰਘ ਦਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਨਾਲ ਗੂੜ੍ਹਾ ਸਨੇਹ ਸੀ । ਭਾਵੇਂ ਇਹ ਸਾਰਾ ਪਰਵਾਰ ਪੁਰਾਤਨ ਨਾਮਧਾਰੀਆਂ ਦਾ ਘਰਾਣਾ ਹੈ । ਪਰ ਨਵੇਂ ਪੋਚ ਚੋਂ ਸ: ਸਾਧੂ ਸਿੰਘ ਦੀ ਸਤਿਗੁਰਾਂ ਨਾਲ ਨੇੜਤਾ ਹਾਰਦਿਕ ਸੀ । ਸਤਿਗੁਰੂ ਜੀ ਦੀ ਖੁਸ਼ੀ ਹਾਸਲ ਕਰਨ ਲਈ ਸਾਧੂ ਸਿੰਘ ਅਪਣੇ ਸਥਾਨ, ਪਦਵੀ ਅਤੇ ਕਿਸੇ ਪਰਕਾਰ ਦੇ ਵਡੱਪਣ ਦੀ ਵੀ ਪਰਵਾਹ ਨਾ ਕਰਦਾ । ਸਤਿਗੁਰਾਂ ਨਾਲ ਸਨੇਹ ਕਾਰਨ ਮੈਨੂੰ ਵੀ ਚੰਗਾ ਚੰਗਾ ਲਗਦਾ ਅਤੇ ਮੇਰੇ ਜਲੰਧਰ ਕਿਆਮ ਸਮੇਂ, ਸਾਡੇ ਕਾਫ਼ੀ ਨੇੜੇ ਦੇ ਸੰਬੰਧ ਸਨ ।

ਪੰਜਾਬ ਦੇ ਮੁਖ ਮੰਤਰੀ ਗਿਆਨੀ ਜ਼ੈਲ ਸਿੰਘ ਵਲੋਂ 'ਸੰਗੀਤ' ਸਿਨਮਾ ਦਾ ਉਦਘਾਟਨ ਕਰਨ ਦੀ ਸੂਚਨਾ ਅਤੇ ਹੋਰ ਹਾਲ ਚਾਲ ਪਹਿਲਾਂ ਆਪ ਸ: ਸਾਧੂ ਸਿੰਘ ਨੇ ਮੈਨੂੰ ਦਸਿਆ । ਪਰ ਫੇਰ ਕਦੇ ਮੇਲ ਦਾ ਅਵਸਰ ਨਾ ਬਣਿਆ । ਇਕ ਵਾਰ ਮੈਂ ਜਤਨ ਕਰਕੇ ਇਹਨਾਂ ਦੇ ਘਰ ਮਿਲਣ ਗਿਆ ਪਰ ੧੦ ਮਿੰਟ ਸੰਪੂਰਣ ਤਣਾਉ 'ਚ ਭੋਗ ਕੇ ਪਰਤ ਆਇਆ। ਸ: ਸਾਧੂ ਸਿੰਘ ਪੂਰੀ ਤਰ੍ਹਾਂ ਬਦਲ ਚੁਕਾ ਸੀ। ਕਿਸੇ ਗਲੋਂ ਸ੍ਰੀ ਸਤਿਗੁਰੂ ਜੀ ਵਲੋਂ ਵੀ ਚੁਪ ਸੀ ।

ਸ: ਸਾਧੂ ਸਿੰਘ ਦੀ ਸੁਪਤਨੀ ਬੜੀ ਧਰਮ ਭਾਵੀ ਹੈ । ਉਸਨੂੰ ਬੜਾ ਯਕੀਨ ਸੀ ਕਿ ਉਹਦਾ ਪਤੀ ਕਦੇ ਡੋਰੇਲ (ਖਿੜਕੇ) ਨਹੀਂ ਹੋਵੇਗਾ ਪਰ ਹੁਣ ਉਹ ਕੀ ਸੋਚਦੀ ਹੋਵੇਗੀ, ਪਤਾ ਨਹੀਂ । ਸ੍ਰੀ ਸਤਿਗੁਰੂ ਜੀ ਸ: ਸਾਧੂ ਸਿੰਘ ਵਾਸਤੇ ਬੜੇ ਉਦਾਰ ਹਨ । ਉਹਨਾਂ ਚੁਪ ਸਾਧ ਰਖੀ ਹੈ । ਹਾਲਾਤ ਤੇ ਨਜ਼ਰ ਰਖ ਰਹੇ ਹਨ ।

(ਚਲਦਾ

੧ੳ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਇਕ ਕਹਾਣੀ ਜਿਨ੍ਹੇ ਦੇਸ਼ ਹਿਲਾ ਦਿਤਾ

ਕਰਨਾਟਕ ਦੇ ਇਕ ਅਖਬਾਰ 'ਦੱਕਨ ਹੈਰਲਡ' ਦੇ ਸੰਡੇ ਮੈਗਜ਼ੀਨ ਵਿਚ ਛਪੀ ਇਕ ਨਿੱਕੀ ਕਹਾਣੀ ਦਾ ਪ੍ਰਣਾਮ ਅਸਲੀ ਜ਼ਿੰਦਗੀ ਲਈ ਬਹੁਤ ਹੀ ਬਦਕਿਸਮਤੀ ਵਾਲਾ ਨਿਕਲਿਆ। ਪੁਲਸ ਵਲੋਂ ਭੜਕੇ ਹੋਏ ਮੁਸਲਮਾਨਾਂ ਨੂੰ ਕਾਬੂ ਕਰਨ ਦੇ ਯਤਨ ਵਿਚ ੧੭ ਵਿਅਕਤੀ ਮਾਰੇ ਗਏ । ਭੜਕੇ ਹੋਏ ਮੁਸਲਮਾਨਾਂ ਦਾ ਇਹ ਦਾਅਵਾ ਸੀ ਕਿ ਉਨ੍ਹਾਂ ਦੇ ਪੈਗੰਬਰ ਹਜ਼ਰਤ ਮੁਹੰਮਦ ਨੂੰ ਬੁਰੇ ਰੂਪ ਵਿਚ ਪੇਸ਼ ਕੀਤਾ ਗਿਆ ਹੈ । ਕਹਾਣੀ ਦਾ ਨਾਂ 'ਮੁਹੰਮਦ ਦ. ਦੀ ਇਡੀਅਟ' ਸੀ। ਇਹ ਭਾਰਤ ਦੇ ੨੦ਵੀਂ ਸਦੀ ਦੇ ਗੂੰਗੇ ਬੋਲੇ ਵਿਅਕਤੀ ਬਾਰੇ ਕਹਾਣੀ ਹੈ ਅਤੇ ਹੋਰ ਪਾਤਰ 'ਅਬਦੁਲਾ' ਅਤੇ 'ਫਾਤਮਾ' ਮੁਹੰਮਦ ਦੇ ਪਿਤਾ ਅਤੇ ਮਾਤਾ ਵਜੋਂ ਲਏ ਗਏ ਹਨ । ਕਹਾਣੀ ੭ ਦਸੰਬਰ ਨੂੰ ਪ੍ਰਕਾਸ਼ਤ ਹੋਈ ਸੀ । ਕਹਾਣੀ ਦੀ ਆਖਰੀ ਲਾਈਨ ਮੁਹੰਮਦ ਦ ਮਿਊਟ ਪਰਾਫੈਟ ਸੀ । ਬੰਗਲੌਰ ਵਿਚ ਮੁਸਲਮਾਨਾਂ ਨੇ ਇਸਦੀ ਵਿਆਖਿਆ ਇਸ ਤਰ੍ਹਾਂ ਕੀਤੀ ਕਿ ਅਸਲ ਮੁਹੰਮਦ ਸਾਹਿਬ ਦੇ ਨਾਂ ਨੂੰ ਧੱਬਾ ਲਾਇਆ ਗਿਆ ਹੈ।

ਕਹਾਣੀ ਛੱਪਣ ਤੋਂ ਕੁਝ ਘੰਟੇ ਬਾਅਦ ਹੀ 'ਦੀ ਪ੍ਰਿੰਟਰਜ਼ ਮੈਸੂਰ ਲਿਮਟਿਡ' ਦਾ ਪ੍ਰਬੰਧ ਚਲਾਉਣ ਵਾਲੇ ਤਿੰਨਾਂ ਭਰਾਵਾਂ ਵਿਚੋਂ ਇਕ ਭਰਾ ਤਿਲਕ ਕੁਮਾਰ ਨੂੰ ਟੈਲੀਫੋਨਾਂ ਰਾਹੀਂ ਧਮਕੀਆਂ ਮਿਲਣੀਆਂ ਆਰੰਭ ਹੋ ਗਈਆਂ। ਉਪਰੋਕਤ ਗਰੁੱਪ ਵਲੋਂ ਦੱਕਨ ਹੈਰਲਡ (ਰੋਜ਼ਾਨਾ ਕਨਾਡਾ) ਪਰਜਾਵਨੀ ਤੇ ਸੁਧਾ (ਭਾਸ਼ਾਈ ਮੈਗਜ਼ੀਨ) ਵੀ ਪ੍ਰਕਾਸ਼ਤ ਕੀਤੇ ਜਾ ਰਹੇ ਹਨ । ਉਨ੍ਹਾਂ ਨੇ ਉਸੇ ਸਮੇਂ ਅਖਬਾਰ ਦੇ ਦਫਤਰ ਦੀ ਸੁਰੱਖਿਆ ਲਈ ਪੁਲਸ ਸੁਰੱਖਿਆ ਦੀ ਮੰਗ ਕਰ ਲਈ।

ਉਨ੍ਹਾਂ ਦਾ ਡਰ ਉਸ ਸਮੇਂ ਯਕੀਨ ਵਿਚ ਬਦਲ ਗਿਆ ਜਦੋਂ ਕਿ ੫.੩੦ ਵਜੇ ਦੇ ਲਗਪਗ ੫੦੦੦ ਘੱਟ ਗਿਣਤੀ ਨਾਲ ਸਬੰਧਤ ਲੋਕਾਂ ਦਾ ਹਜੂਮ ਸ਼ਿਵਾ ਜੀ ਨਗਰ ਤੋਂ ਵਧਦਾ ਹੋਇਆ ਮਹਾਤਮਾ ਗਾਂਧੀ ਰੋਡ ਤੇ ਚਲ ਪਿਆ । ਸ਼ਿਵਾ ਜੀ ਨਗਰ ਵਿਚ ਮੁਸਲਮਾਨਾਂ ਦੀ ਸੰਘਣੀ ਆਬਾਦੀ ਹੈ । ਜਲੂਸ ਨੇ ਕਾਂਗਰਸ (ਆਈ) ਦੇ ਸਾਬਕ ਐਮ ਐਲ ਏ ਸ੍ਰੀ ਐਮ ਇਬਰਾਹੀਮ (ਸ਼ਿਵਾ ਜੀ ਨਗਰ ਹਲਕੇ ਨਾਲ ਸਬੰਧਤ) ਨੇ ਜਥੇਬੰਦ ਕੀਤਾ ਸੀ। ਉਸ ਨੂੰ ੧੯੮੫ ਵਿਚ ਜਨਤਾ ਪਾਰਟੀ ਦੇ ਨੇਤਾ ਸ੍ਰੀ ਰੋਸ਼ਨ ਬੇਗ ਨੇ ਭਾਰੀ ਬਹੁਮਤ ਨਾਲ ਹਰਾਇਆ ਸੀ।

ਮਹੰਮਦ ਸਾਹਿਬ ਦੇ ਨਾਂ ਨੂੰ ਬਦਨਾਮ ਕਰਨ ਦੇ ਬਹਾਨੇ ਦੇ ਨਾਲ ਨਾਲ ਸ੍ਰੀ ਇਬਰਾਹੀਮ ਨੂੰ ਪ੍ਰੈੱਸ ਵਿਰੁਧ ਆਪਣੀ ਈਰਖਾ ਕੱਢਣ ਦਾ ਮੌਕਾ ਮਿਲ ਗਿਆ। ਖਾਸ ਕਰਕੇ ਦੱਕਨ ਹੈਰਲਡ ਵਿਰੁੱਧ ਜਿਸ ਨੇ ਕਿ ਗੁੰਡੂ ਰਾਓ ਦੇ ਮੰਤਰੀ ਮੰਡਲ ਵਿਚ ਉਨ੍ਹਾਂ ਦੇ ਖੁਰਾਕ ਮੰਤਰੀ ਹੋਣ ਸਮੇਂ ਕੁਝ ਸਕੈਂਡਲ ਪ੍ਰਕਾਸ਼ਤ ਕੀਤੇ ਸਨ । ਇਕ ਸਕੈਂਡਲ ਇਹ ਸੀ ਕਿ ਸ੍ਰੀ ਇਬਰਾਹੀਮ ਨੇ ਰਾਜ ਦੀਆਂ ਆਟਾ ਮਿਲਾਂ ਤੋਂ ਲਈ ਜਾਂਦੀ ਆਟੇ ਦੀ ਲੇਵੀ ਨੂੰ ਕੁਝ ਰਿਸ਼ਵਤ ਲੈ ਕੇ ਘਟਾ ਦਿੱਤਾ ਸੀ। ਇਸ ਤੋਂ ਇਲਾਵਾ ਉਸ ਦੇ ਭਰਾ ਸ੍ਰੀ ਕਰੀਮ ਤੇ ਇਕ ਔਰਤ ਨੂੰ ਅਗਵਾਹ ਕਰਨ ਅਤੇ ਪੱਛਮੀ ਏਸ਼ੀਆ ਦੇ ਇਕ ਸ਼ੇਖ ਨਾਲ ਵਿਸ਼ੇਸ਼ ਸਬੰਧ ਰੱਖਣ ਦੇ ਦੋਸ਼ ਲੱਗੇ ਸਨ, ਜਿਨ੍ਹਾਂ ਦਾ ਖੰਡਨ ਵੀ ਕੀਤਾ ਸੀ।

ਇਬਰਾਹੀਮ ਅਤੇ ਉਸ ਦੇ ਸਮਰਥਕ ਨਾਹਰੇ ਮਾਰਦੇ ਹੋਏ 'ਦੀ ਪ੍ਰਿੰਟਰਜ਼ ਮੈਸੂਰ' ਦੇ ਦਫਤਰ ਅੱਗੇ ਪਹੁੰਚੇ ਅਤੇ ਮੰਗ ਕੀਤੀ ਕਿ ਉਨ੍ਹਾਂ ਨੂੰ ਸੰਪਾਦਕ ਨੂੰ ਮਿਲਣ ਦੀ ਆਗਿਆ ਦਿੱਤੀ ਜਾਵੇ। ਬੰਗਲੌਰ ਦੇ ਡਿਪਟੀ ਕਮਿਸ਼ਨਰ (ਅਮਨ ਤੇ ਕਾਨੂੰਨ) ਸ੍ਰੀ ਟੈਗੋਰ ੨੦ ਮੈਂਬਰੀ ਵਫਦ ਨੂੰ ਦੂਜੀ ਮੰਜ਼ਲ ਤੇ ਸਥਿਤ 'ਦੱਕਨ ਹੈਰਲਡ' ਦੇ ਦਫਤਰ ਅੰਦਰ ਜਾਣ ਦੀ ਆਗਿਆ ਦੇਣ ਲਈ ਸਹਿਮਤ ਹੋ ਗਏ । 'ਦੱਕਨ ਹੈਰਲਡ' ਦੇ ਸੰਪਦਕੀ ਸਟਾਫ ਦੇ ਕੁਝ ਮੈਂਬਰਾਂ ਦੇ ਅਨੁਸਾਰ ਇਬਰਾਹੀਮ ਦੇ ਕੁਝ ਸਾਥੀਆਂ ਨੇ ਉਨ੍ਹਾਂ ਨੂੰ ਖਾਸ ਕਰਕੇ ਡੈਕਸ ਦੇ ਸੀਨੀਅਰ ਮੈਂਬਰ ਅੱਪਾ ਜੀ ਨੂੰ ਗੰਦੀਆਂ ਗਲਾਂ ਕਢੀਆਂ । ਮੁਖ ਸੰਪਦਕ ਦੀ ਗੈਰਹਾਜ਼ਰੀ ਵਿਚ ਸ੍ਰੀ ਅੱਪਾ ਜੀ ਨੇ ੨੦ ਮੈਂਬਰੀ ਵਫਦ ਨੂੰ ਸਮਝਾ ਬੁਝਾ ਕੇ ਸ਼ਾਂਤ ਕਰਨ ਦਾ ਬਹੁਤ ਯਤਨ ਕੀਤਾ ਅਤੇ ਦਸਿਆ ਕਿ ਅਖਬਾਰ ਵਲੋਂ ਮੁਆਫੀ ਨਾਮਾ ਛਾਪਿਆ ਜਾ ਰਿਹਾ ਹੈ। ਪਰ ਸ੍ਰੀ ਇਬਰਾਹੀਮ ਦੇ ਸਾਥੀ ਸ਼ਾਂਤ ਨਾ ਹੋਏ।

ਇਸ ਕਰਕੇ ਪੁਲਸ ਕਮਿਸ਼ਨਰ ਸ੍ਰੀ ਟੈਗੋਰ ਨੇ ਉਨ੍ਹਾਂ ਨੂੰ ਦਫਤਰ ਤੋਂ ਬਾਹਰ ਜਾਣ ਲਈ ਆਖਿਆ। ਉਹ ਦਫਤਰ ਦੇ ਬਾਹਰ ਜਮਾਂ ਹੋ ਗਏ ਅਤੇ ਉਨ੍ਹਾਂ ਨੇ ਧਮਕੀਆਂ ਦਿਤੀਆਂ ਕਿ ਉਹ 'ਦੱਕਨ ਹੈਰਲਡ' ਦੇ ਦਫਤਰ ਅਤੇ ਉਸ ਦੇ ਮਾਲਕਾਂ ਨੂੰ ਤਬਾਹ ਕਰ ਦੇਣਗੇ। ਜਨਤਾ ਪਾਰਟੀ ਦੇ ਐਮ. ਐਲ. ਏ. ਸ੍ਰੀ ਰੋਸ਼ਨ ਬੇਗ ਨੇ ਭੀੜ ਨੂੰ ਕਾਨੂੰਨ ਆਪਣੇ ਹੱਥ ਨਾ ਲੈਣ ਅਤੇ ਅਜਿਹਾ ਕੋਈ ਕੰਮ ਨਾ ਕਰਨ ਦੀ ਅਪੀਲ ਕੀਤੀ ਜਿਸ ਨਾਲ ਕਿ ਫਿਰਕੇ ਦੀ ਬਦਨਾਮੀ ਹੋਵੇ।

ਪਰ ਸ੍ਰੀ ਇਬਰਾਹੀਮ ਨਾ ਟਲੇ। ਉਨ੍ਹਾਂ ਨੇ ਗਲੀ ਵਿਚ ਹੀ ਇਕਠੀ ਹੋਈ ਭੀੜ ਨੂੰ ਨਮਾਜ਼ ਪੜ੍ਹਨ ਲਈ ਆਖਿਆ। ਇਸ ਤੋਂ ਬਾਅਦ ਮੁਸਲਮਾਨਾਂ ਦੇ ਜਜ਼ਬਾਤ ਭੜਕ ਪਏ।

ਪਤਾ ਨਹੀਂ ਇਸ ਲਈ ਸੰਕੇਤ ਕਿਸ ਨੇ ਦਿੱਤੇ। ਪਰ ਸ਼ਾਮ ਨੂੰ ੭.੩੦ ਵਜੇ ਇਕ ਭਾਰੀ ਭੀੜ ਹੈਰਲਡ ਇਮਾਰਤ ਵੱਲ ਨੂੰ ਵਧਣ ਲੱਗ ਪਈ। ਜਦੋਂ ਪੁਲਸ ਨੇ ਉਨ੍ਹਾਂ ਨੂੰ ਰੋਕਣ ਦਾ ਯਤਨ ਕੀਤਾ ਤਾਂ ਭੀੜ ਵਿਚ ਸ਼ਾਮਲ ਲੋਕਾਂ ਨੇ ਪੱਥਰ ਟਿਊਬਾਂ, ਸੋਡੇ ਦੀਆਂ ਬੋਤਲਾਂ ਤੇ ਹੈਂਡ ਗਰਨੇਡਾਂ ਦੀ ਬਾਰਸ਼ ਕਰਨੀ ਸ਼ੁਰੂ ਕਰ ਦਿਤੀ। ਹੈਰਲਡ ਦੇ ਇਕ ਸਟਾਫ ਮੈਂਬਰ ਨੇ ਕਿਹਾ ਕਿ ਭੀੜ ਦਾ ਰੌਲਾ ਰੱਪਾ ਸੁਣ ਕੇ ਉਸ ਨੇ ਸੋਚਿਆ ਸੀ ਕਿ ਅੰਤ ਆ ਗਿਆ ਹੈ। ਦੋ ਪੁਲਸ ਕਰਮਚਾਰੀ ਜ਼ਖਮੀ ਹੋ ਗਏ। ਇਸ ਪੜਾਅ ਤੇ ਪੁਲਸ ਦੇ ਡਿਪਟੀ ਕਮਿਸ਼ਨਰ ਸ੍ਰੀ ਟੈਗੋਰ ਨੇ ਹਵਾ ਵਿਚ ਗੋਲੀ ਚਲਾਉਣ ਦਾ ਹੁਕਮ ਦਿੱਤਾ। ਪਰ ਭੀੜ ਫਿਰ ਵੀ ਨਾ ਖਿੰਡੀ। ਇਸ ਤੋਂ ਪਿੱਛੋਂ ਸਿੱਧੇ ਤੌਰ ਤੇ ਭੀੜ ਤੇ ਗੋਲੀ ਚਲਾਉਣ ਦਾ ਹੁਕਮ ਦਿੱਤਾ ਗਿਆ। ਪੁਲਸ ਦੇ ਦਾਅਵੇ ਅਨੁਸਾਰ ਇਸ ਨਾਲ ਚਾਰ ਵਿਅਕਤੀ ਮੌਕੇ ਤੇ ਮਰ ਗਏ ਅਤੇ ਚਾਰ ਜ਼ਖਮੀ ਦੂਜੇ ਦਿਨ ਮਰ ਗਏ। ਪਰ ਘੱਟ-ਗਿਣਤੀ ਫਿਰਕੇ ਦੇ ਕੁਝ ਲੋਕਾਂ ਦਾ ਦਾਅਵਾ ਹੈ ਕਿ ਮਰਨ ਵਾਲੇ ਵਿਅਕਤੀਆਂ ਦੀ ਗਿਣਤੀ ਪੁਲਸ ਦੀ ਦਸੀ ਗਿਣਤੀ ਤੋਂ ਪੰਜ ਗੁਣਾ ਜ਼ਿਆਦਾ ਸੀ। ਭੀੜ ਨੇ ਇਸ ਸੜਕ ਤੇ ਸਥਿਤ ਹੋਰ ਦਫਤਰਾਂ ਦੀਆਂ ਤਾਕੀਆਂ ਬਾਰੀਆਂ ਦੀ ਵੀ ਭੰਨ ਤੋੜ ਕੀਤੀ। ਦੂਜੇ ਦਿਨ ੮ ਦਸੰਬਰ ਨੂੰ ਰਾਜ ਦੇ ਵੱਖ ਵੱਖ ਹਿੱਸਿਆਂ ਵਿਚ ਇਸ ਘਟਨਾ ਦਾ ਹਿੰਸਕ ਪ੍ਰਤੀਕਰਮ ਹੋਇਆ। ਮੈਸੂਰ ਵਿਚ ਫਾਇਰਿੰਗ ਨਾਲ ਚਾਰ ਵਿਅਕਤੀ ਮਾਰੇ ਗਏ ਅਤੇ ੮ ਜ਼ਖਮੀ ਹੋ ਗਏ। ਇਹ ਭੀੜ ਸਾੜਫੂਕ ਤੇ ਉਤਾਰੂ ਸੀ ਅਤੇ ਇਸ ਨੇ ਇਕ ਘਰ, ਇਕ ਆਟਾ ਮਿੱਲ ਨੂੰ ਅੱਗ ਲਾ ਦਿੱਤੀ ਸੀ। ਸ਼ਿਵਾ ਜੀ ਨਗਰ ਬੰਗਲੌਰ ਵਿਚ ਹਿੰਸਾ ਤੇ ਉਤਾਰੂ ਇਕ ਹੋਰ ਭੀੜ ਨੂੰ ਖਿੰਡਾਉਣ ਲਈ ਪੁਲਸ ਵਲੋਂ ਚਲਾਈ ਗੋਲੀ ਨਾਲ ਤਿੰਨ ਵਿਅਕਤੀ ਹੋਰ ਮਾਰੇ ਗਏ। ਕੋਲਰ ਵਿਖੇ ਦੱਕਨ ਹੈਰਲਡ ਅਖਬਾਰ ਦੇ ਬੰਡਲ ਲੈ ਜਾ ਰਹੀ ਇਕ ਵੈਨ ਨੂੰ ਅੱਗ ਲ ਉਣ ਵਾਲੀ ਇਕ ਭੀੜ ਤੇ ਅੱਥਰੂ ਗੈਸ ਛੱਡੀ ਗਈ। ਬਾਅਦ ਵਿਚ ਸੋਮਵਾਰ ਦੀ ਰਾਤ ਨੂੰ ਹਸੂਰ ਰੋਡ ਤੇ ਭੀੜ ਨੇ ਹੈਰਲਡ ਦੇ ਅਖਬਾਰੀ ਕਾਗਜ਼ ਦੇ ਗੁਦਾਮ ਨੂੰ ਅੱਗ ਲਾ ਦਿੱਤੀ। ਸਰਕਾਰੀ ਅਧਿਕਾਰੀਆਂ ਅਨੁਸਾਰ ਸੋਮਵਾਰ ਦੀ ਰਾਤ ਤਕ ਮਰਨ ਵਾਲਿਆਂ ਦੀ ਗਿਣਤੀ ੧੫ ਹੋ ਗਈ ਸੀ ਤੇ ੧੦੦ ਦੇ ਲਗਪਗ ਵਿਅਕਤੀ ਜ਼ਖਮੀ ਹੋ ਚੁੱਕੇ ਸਨ। ਜ਼ਖਮੀਆਂ ਵਿਚੋਂ ਪੰਜ ਪੁਲਸ ਕਰਮਚਾਰੀ ਸਨ।

ਮੁਖ ਮੰਤਰੀ ਸ੍ਰੀ ਰਾਮ ਕ੍ਰਿਸ਼ਨ ਹੈਗੜੇ ਨੇ ਫਾਇਰਿੰਗ ਦੀ ਘਟਨਾ ਦੀ ਜਾਂਚ ਲਈ ਜੁਡੀਸ਼ੀਅਲ ਇਨਕੁਆਰੀ ਦਾ ਆਦੇਸ਼ ਦਿੱਤਾ ਅਤੇ ਲੋਕਾਂ ਨੂੰ ਅਮਨ ਕਾਨੂੰਨ ਬਣਾਈ ਰੱਖਣ ਦੀ ਅਪੀਲ ਕੀਤੀ। ਉਨ੍ਹਾਂ ਨੇ ਮਰਨ ਵਾਲੇ ਵਿਅਕਤੀਆਂ ਦੇ ਵਾਰਸਾਂ ਨੂੰ ੨੦-੨੦ ਹਜ਼ਾਰ ਰੁਪਏ ਦੀ ਸਹਾਇਤਾ ਦੇਣ ਦਾ ਐਲਾਨ ਵੀ ਕੀਤਾ। ਕਹਾਣੀ ਦੀ ਪ੍ਰਕਾਸ਼ਨਾ ਦੀ ਆਲੋਚਨਾ ਕਰਦਿਆਂ ਉਨ੍ਹਾਂ ਨੇ ਮੰਨਿਆ ਕਿ ਘੱਟ ਗਿਣਤੀ ਫਿਰਕੇ ਦੇ ਕੁਝ ਲੋਕਾਂ ਨੇ ਹਿੰਸਾ ਭੜਕਾਉਣ ਲਈ ਇਸ ਨੂੰ ਸਭ ਤੋਂ ਚੰਗਾ ਬਹਾਨਾ ਸਮਝਿਆ।

ਪੁਲਸ ਨੇ ਸ੍ਰੀ ਇਬਰਾਹੀਮ ਨੂੰ ਭੜਕਾਹਟ ਪੈਦਾ ਕਰਨ ਅਤੇ ਗੈਰ ਜ਼ਮਾਨਤ ਯੋਗ ਅਪਰਾਧ ਦੇ ਦੋਸ਼ ਵਿਚ ਗ੍ਰਿਫਤਾਰ ਕਰ ਲਿਆ। ਪੁਲਸ ਇਬਰਾਹੀਮ ਦੇ ਭਰਾ ਦੀ ਵੀ ਭਾਲ ਕਰ ਰਹੀ ਹੈ ਜਿਸ ਤੇ ਇਹ ਦੋਸ਼ ਹੈ ਕਿ ਉਸ ਨੇ ਭੜਕਾਊ ਭਾਸ਼ਨ ਦਿੱਤਾ। ਦੱਕਨ ਹੈਰਲਡ ਦੇ ਸੰਪਾਦਕ ਤੇ ਪ੍ਰਕਾਸ਼ਕ ਵਿਰੁੱਧ ਧਾਰਾ ੧੫੩ ਅਧੀਨ ਭੜਕਾਹਟ ਪੈਦਾ ਕਰਨ ਵਾਲਾ ਲੇਖ ਛਾਪਣ ਦੇ ਦੋਸ਼ ਵਿਚ ਕੇਸ ਦਰਜ ਕਰ ਲਿਆ ਹੈ। ਸੰਪਾਦਕ ਐਮ.ਪੀ. ਯਸ਼ਵੰਤ ਕੁਮਾਰ ਅਤੇ ਪ੍ਰਕਾਸ਼ਕ ਅਨਥਾਰਾਮੂ ਨੂੰ ਗ੍ਰਿਫਤਾਰ ਕਰਨ ਤੋਂ ਬਾਅਦ ਜ਼ਮਾਨਤ ਤੇ ਰਿਹਾਅ ਕਰ ਦਿੱਤਾ ਗਿਆ ਹੈ। ਪੁਲਸ ਦੇ ਡਾਇਰੈਕਟਰ ਜਨਰਲ ਪੀ.ਜੀ. ਹਲਾਰਨੇਕਰ ਨੇ ਐਲਾਨ ਕੀਤਾ ਹੈ ਕਿ ਕਹਾਣੀ ਲੇਖਕ ਸ੍ਰੀ ਨਬੂੰਦਰੀ ਵਿਰੁੱਧ ਕਾਰਵਾਈ ਕੀਤੀ ਜਾਏਗੀ। ਕੁਝ ਹੋਰ ਸੂਤਰਾਂ ਦਾ ਕਹਿਣਾ ਹੈ ਕਿ ਸ੍ਰੀ ਨਬੂੰਦਰੀ ਨੇ ਇਹੋ ਜਿਹੀਆਂ ਭੜਕਾਊ ਕਹਾਣੀਆਂ ਮਲਿਆਲਮ ਮੈਗਜ਼ੀਨਾਂ ਵਿਚ ਵੀ ਲਿਖੀਆਂ ਹਨ ਜਿਨ੍ਹਾਂ ਕਾਰਨ ਉਹ ਚਰਚਾ ਦਾ ਵਿਸ਼ਾ ਬਣੇ ਹਨ। ਉਨ੍ਹਾਂ ਦੇ ਖਿਲਾਫ ਇਹ ਦੋਸ਼ ਲੱਗਦੇ ਹਨ ਕਿ ਉਹ ਆਰ.ਐਸ.ਐਸ. ਦੇ ਏਜੰਟ ਹਨ।

ਉਂਝ ਬੰਗਲੌਰ ਦੇ ਪੱਤਰਕਾਰ ਇਸ ਗੱਲ ਤੋਂ ਹੈਰਾਨ ਹਨ ਕਿ ਹੈਰਲਡ ਨੇ ਇਹੋ ਜਿਹੀ ਕਹਾਣੀ ਕਿਵੇਂ ਪ੍ਰਕਾਸ਼ਤ ਕਰ ਦਿੱਤੀ ਜਿਸ ਦਾ ਸੰਕੇਤ ਬਹੁਤਾ ਗੁਝਾ ਨਹੀਂ ਸੀ। ਹੈਰਲਡ ਦੇ ਸਟਾਫ ਮੈਂਬਰ ਜਿਹੜੇ ਆਪਣਾ ਨਾਂ ਗੁਪਤ ਰੱਖਣਾ ਚਾਹੁੰਦੇ ਹਨ ਦਾ ਕਹਿਣਾ ਹੈ ਕਿ ਸੰਡੇ ਮੈਗਜ਼ੀਨ ਵਿਚ ਛੱਪਣ ਵਾਲੀਆਂ ਕਹਾਣੀਆਂ ਸੰਪਾਦਕ ਯਸ਼ਵੰਤ ਕੁਮਾਰ ਵਲੋਂ ਨਹੀਂ ਸਗੋਂ ਮੁਖ ਸੰਪਾਦਕ ਹਰੀ ਕੁਮਾਰ ਵਲੋਂ ਪ੍ਰਵਾਨ ਕੀਤੀਆਂ ਜਾਂਦੀਆਂ ਹਨ। (ਅਜੀਤ ਰਾਹੀਂ ਸੰਡੇ ਮੇਲ ਚੋਂ ਧੰਨਵਾਦ ਸਾਹਿਤ)

# ਤਰਲੋਕ ਮਨਸੂਰ

## (ਇਕ ਸੁਭਾਅ ਚਿਤ੍ਰ)

—ਸੁਰਜੀਤ ਖੁਰਸ਼ੀਦੀ

ਪੌਣੇ ਛੇ ਫੁਟ ਕੱਦ, ਪਤਲਾ, ਲਚਕਦਾਰ, ਕਾਨੇ ਵਾਂਗ ਸਿਧਾ ਪਰ ਇਸਪਾਤ ਵਾਂਗ ਕਣਦਾਰ ਸਰੀਰ। ਗੋਰੀ ਭਾਅ ਮਾਰਦਾ ਕਣਕ ਵੰਨਾ ਰੰਗ, ਮੂੰਹ ਚਿੱਤ ਲਗਦੇ ਕੋਮਲ ਨਕਸ਼, ਹਸੂੰ ਹਸੂੰ ਕਰਦਾ ਚੇਹਰਾ, ਧਾਗੇ ਵਿਚ ਕੁੰਜੀ ਥੋੜ੍ਹੇ ਜਹੇ ਵਾਲਾਂ ਦੀ ਦਾੜ੍ਹੀ। ਇਹ ਹੈ ਤਰਲੋਕ ਮਨਸੂਰ।

ਘਰ ਵਿਚ ਲਕ ਚਿੱਟਾ ਜਾਂ ਫਾਂਟਾਦਾਰ ਪਜਾਮਾ ਤੇ ਗਲ ਬਨੈਣ, ਬਾਹਰ ਕਿਸੇ ਹਲਕੇ ਫਿੱਕੇ ਰਗ ਦੀ ਪਤਲੂਨ, ਚਿੱਟੀ ਸ਼ਰਦਾਈ ਜਾਂ ਆਸਮਾਨੀ ਰੰਗ ਦੀ ਕਮੀਜ਼, ਸਿਰ ਤੇ ਬਗੈਰ ਫਿਫਟੀ ਤੋਂ ਸਲੇਟੀ ਜਾਂ ਚਾਕਲੇਟ ਰੰਗ ਦੀ ਦਸਤਾਰ।

ਕੁਰਸੀ ਉਤੇ ਬੈਠਦਾ ਹੈ ਤਾਂ ਚੌਕੜੀ ਮਾਰ ਕੇ। ਖਲੋਤਾ ਹੋਵੇ ਤਾਂ ਮੱਥੇ ਜ਼ਰਾ ਕੁ ਅਗਾਂਹ ਨੂੰ ਝੁਕੇ ਹੋਏ ਤੇ ਤੁਰਦਾ ਹੈ ਤਾਂ ਨਿੱਕੇ ਨਿੱਕੇ ਕਦਮਾਂ ਵਾਲੀ ਟਿਕਵੀਂ ਤੋਰ। ਸ: ਗੁਰਬਖਸ਼ ਸਿੰਘ ਦੇ ਉਪਦੇਸ਼ਾਂ ਨੂੰ ਮੁਖ ਰਖਦਾ ਹੈ। ਜਾਪਦਾ ਹੈ ਡੇਲ ਕਾਰਨੇਗੀ ਵੀ ਪੜ੍ਹ ਰਖਿਆ ਹੈ। ਮੁਸਕਰਾਕੇ ਨੀਵੀਂ ਮਿੱਠੀ ਆਵਾਜ਼ ਵਿਚ ਗੱਲ ਕਰਦਾ ਹੈ। ਜਿਵੇਂ ਸਰਗੋਸ਼ੀਆਂ ਕਰ ਰਿਹਾ ਹੋਵੇ।

ਉਹ ਸਭ ਨਾਲ ਮੇਲ ਮਿਲਾਪ ਰਖਦਾ ਹੈ ਪਰ ਜਣੇ ਖਣੇ ਨਾਲ ਯਾਰਾਨਾ ਨਹੀਂ ਗੰਢਦਾ। ਉਸਤਾਦ ਏਨਾ ਹੈ ਕਿ ਇਸ ਯਾਰਾਨਾ ਨਾ ਗੰਢੇ ਜਾਣ ਬਾਰੇ ਪਤਾ ਵੀ ਨਹੀਂ ਲਗਣ ਦੇਂਦਾ। ਬੋਲਦਾ ਬਹੁਤ ਘੱਟ ਹੈ ਜਿਵੇਂ ਮੁੱਲ ਲਗਦਾ ਹੋਵੇ ਪਰ ਜੇਕਰ ਕਦੇ ਛਿੜ ਪਵੇ ਫੇਰ ਚੱਲ ਸੋ ਚੱਲ, ਚੁਪ ਹੀ ਨਹੀਂ ਕਰਦਾ। ਵਿਕਟਰ ਹਿਊਗੋ, ਤਾਲਸਤਾਏ, ਜ਼ੋਲਾ, ਦਾਸਤੋਵਸਕੀ, ਹੈਮਿੰਗਵੇ, ਗੋਰਕੀ ਅਤੇ ਮਾਹਮ ਵਰਗੇ ਜਗਤ ਪ੍ਰਸਿੱਧ ਲੇਖਕਾਂ ਦੀਆਂ ਕਿਰਤਾਂ ਬਾਰੇ ਗੱਲਾਂ ਬੜਾ ਸੁਆਦ ਲੈ ਲੈ ਕੇ ਕਰਦਾ ਹੈ। ਅਖ਼ਬਾਰ ਵਿਚੋਂ ਕਿਸੇ ਨਵੀਂ ਪਰਬਤ ਚੋਟੀ ਦੇ ਸਰ ਕੀਤੇ ਜਾਣ ਜਾਂ ਖੇਡਾਂ ਵਿਚ ਕਿਸੇ ਨਵੇਂ ਕਾਇਮ ਹੋਏ ਰੀਕਾਰਡ ਬਾਰੇ ਛਪੀ ਖ਼ਬਰ ਨੂੰ ਉਚੇਚੀ ਦਿਲਚਸਪੀ ਨਾਲ ਪੜ੍ਹਦਾ ਹੈ।

ਸਵੇਰ ਤੋਂ ਸ਼ਾਮ ਤਕ ਤੁਸੀਂ ਉਸਨੂੰ ਕਿਸੇ ਨਾ ਕਿਸੇ ਕੰਮ ਵਿਚ ਰੁਝਾ ਹੀ ਵੇਖੋਗੇ। ਉਹ ਭਾਵੇਂ ਇਕ ਰਿਟਾਇਰਡ ਅਫਸਰ ਹੈ ਪਰ ਆਪ ਆਪਣਾ ਬਿਸਤਰਾ ਵਿਛਾਵੇਗਾ। ਅਤੇ ਬੂਟ ਆਪ ਪਾਲਿਸ਼ ਕਰੇਗਾ। ਕਮੀਜ਼ ਦੇ ਟੁੱਟੇ ਬਟਨ ਤਕ ਆਪ ਲਾਉਂਦਾ ਹੈ। ਰੌਂਅ ਵਿਚ ਆਇਆ ਹੋਵੇ ਤਾਂ ਰਸੋਈ ਵਿਚ ਵੜ ਬੈਠਦਾ ਹੈ। ਪ੍ਰਕਾਸ਼ ਕੌਰ ਪਤਨੀ ਦੇ ਨਾਂਹ ਨਾਂਹ ਕਰਦਿਆਂ ਵੀ ਰੋਟੀ ਸਬਜ਼ੀ ਦੇ ਮਗਰ ਪੈ ਜਾਂਦਾ ਹੈ ਅਤੇ ਬਹੁਤ ਸੁਆਦਿਸ਼ਟ ਖਾਣਾ ਤਿਆਰ ਕਰਦਾ ਹੈ। ਰਸੋਈ ਕਲਾ ਉਤੇ ਉਸਨੇ ਬਾਕਾਇਦਾ ਕੋਰਸ ਪਾਸ ਕੀਤਾ ਹੋਇਆ ਹੈ। ਸ਼ਾਇਦ ਇਹੋ ਕਾਰਨ ਹੋਵੇ ਕਿ ਜਿਹੜਾ ਵੀ ਕੋਈ ਸਾਹਿਤਕਾਰ ਉਸ ਦੇ ਪਾਸ ਜਾ ਠਹਿਰੇ ਉਹ ਸੁਆਦਾਂ ਦਾ ਮਾਰਿਆ ਬਸ ਠਹਿਰਿਆ ਹੀ ਰਹਿੰਦਾ ਹੈ।

ਤਰਲੋਕ ਮਨਸੂਰ ਦੇ ਸੁਭਾਅ ਵਿਚ ਕਾਹਲ ਨੂੰ ਬੜੀ ਥਾਂ ਹਾਸਲ ਹੈ। ਤੁਰੇਗਾ ਤਾਂ ਕਾਹਲੇ ਕਾਹਲੇ ਪੈਰੀਂ। ਰੋਟੀ ਖਾਵੇਗਾ ਤਾਂ ਬੱਸ ਐਨੇ ਵਿਚ। ਕਿਤੇ ਜਾਣਾ ਹੋਵੇ ਮਿੰਟਾਂ ਵਿਚ ਤਿਆਰ। ਕੰਮ ਨੂੰ ਐਧਰੋਂ ਹੱਥ ਪਾਇਆ ਔਧਰ ਖ਼ਤਮ। ਕਹਾਣੀ ਲਿਖਣ ਬਹੇਗਾ ਤਾਂ ਇਕੋ ਬੈਠਕ ਵਿਚ ਤੇ ਘੰਟੇ ਤੋਂ ਵਧ ਦੀ ਬੈਠਕ ਨਹੀਂ ਹੋਵੇਗੀ। ਸ਼ਾਇਦ ਇਸੇ ਲਈ ਉਸਦੀ ਕਹਾਣੀ ਆਕਾਰ ਵਿਚ ਵਾਕਈ ਨਿੱਕੀ, ਬਝਵੀਂ, ਸੰਕੁਚਵੀਂ ਮਤਲਬ ਨਾਲ ਮਤਲਬ ਰੱਖਦੀ ਹੁੰਦੀ ਹੈ। ਵਾਧੂ ਸ਼ਬਦ, ਫਾਲਤੂ ਗੱਲਾਂ ਤੋਂ ਉਹ ਕੰਨੀ ਕਤਰਾਂਦਾ ਹੈ। ਪਰ ਦੂਜੇ ਪਾਸੇ ਇਹ ਕਾਲ੍ਹ ਉਸਨੂੰ ਮਹਿੰਗੀ ਵੀ ਪੈਂਦੀ ਹੈ। ਜ਼ਿੰਦਗੀ ਬਾਰੇ ਕਈ ਅਹਿਮ ਫੈਸਲੇ ਉਹ ਬਿਨਾਂ ਲੰਮੀ ਸੋਚ ਵਿਚਾਰ ਤੋਂ ਕਾਹਲ ਵਿਚ ਕਰ ਜਾਂਦਾ ਹੈ ਤੇ ਮਗਰੋਂ ਜਦੋਂ ਪਾਸਾ ਪੁੱਠਾ ਪੈਂਦਾ ਹੈ ਤਾਂ ਬਹਿਕੇ ਪਛਤਾਂਦਾ ਹੈ। ਉਹ ਵੀ ਕਾਲ੍ਹੀ ਕਾਲ੍ਹੀ ਹੀ।

ਤਰਲੋਕ ਮਨਸੂਰ ਦੀਆਂ ਅੱਖ-ਪੁਤਲੀਆਂ ਪਾਰੇ ਵਾਂਗ ਥਰਕਦੀਆਂ ਰਹਿੰਦੀਆਂ ਹਨ। ਰਾਹ ਜਾਂਦਾ ਧਰਤੀ ਦੇ ਅਣੂ ਅਣੂ ਨੂੰ ਛਾਣਦਾ ਜਾਂਦਾ ਹੈ। ਲੰਘਦੀਆਂ ਤੀਵੀਆਂ ਨੂੰ ਏਸ ਹੱਦ ਤੱਕ ਨੀਝ ਲਾਕੇ ਵੇਖਦਾ ਹੈ ਕਿ ਉਹ ਵਿਚਾਰੀਆਂ ਸ਼ਰਮਾਕੇ ਸਿਰ ਨੀਵਾਂ ਕਰ ਲੈਂਦੀਆਂ ਹਨ ਤੇ ਜਾਂ ਮਥੇ ਤੇ ਤਿਊੜੀਆਂ ਪਾ ਲੈਂਦੀਆਂ ਹਨ। ਸ਼ਕਲ ਮੋਮਨਾਂ ਨਾ ਹੋਵੇ ਤਾਂ ਪਤਾ ਨਹੀਂ ਕੀ ਕਰ ਬੈਠਣ।

"ਮਨਸੂਰ ਜੀ ਤੁਹਾਨੂੰ ਚੰਗਾ ਕੀ ਲੱਗਦਾ ਹੈ ?"

"ਚੰਗੇ ਲੇਖਕਾਂ ਦੀਆਂ ਪੁਸਤਕਾਂ, ਖੇਡ ਵਿਚ ਮਗਨ, ਦੀਨ ਦੁਨੀਆਂ ਤੋਂ ਬੇਖ਼ਬਰ ਬੱਚੇ, ਤੇ ਦੁਧ ਚੁੰਘਾ ਰਹੀ ਮਾਂ, ਪਹਾੜਾਂ ਉਤੇ ਫਿਰਨਾ ਤੇ ਆਪਣੇ ਹਾਣ ਦੀ ਪਰ ਪੜ੍ਹੀ ਲਿਖੀ ਔਰਤ ਨਾਲ ਗੱਲਾਂ ਕਰਨੀਆਂ।"

"ਅਤੇ ਨਫਰਤ ?"

"ਫਿਰਕਾਪ੍ਰਸਤਾਂ, ਵੇਹਲੜਾਂ ਤੇ ਚੁਗਲਖ਼ੋਰਾਂ ਨੂੰ ਮੈਂ

ਸਖ਼ਤ ਨਫ਼ਰਤ ਕਰਦਾ ਹਾਂ।"

ਤੁਸੀਂ ਉਸਨੂੰ ਆਟੋਗ੍ਰਾਫ਼ ਲਈ ਆਖਦੇ ਹੋ, ਉਹ ਝਟ ਤੁਹਾਨੂੰ ਲਿਖ ਦੇਵੇਗਾ—"ਮੁਸਕਰਾਓ ਕਿ ਮੁਸਕਰਾਹਟ ਜ਼ਿੰਦਗੀ ਦਾ ਸਭ ਤੋਂ ਸੁੰਦਰ ਗਹਿਣਾ ਹੈ।" ਉਸਦੀ ਮੁਸਕਰਾਹਟ ਵਿਚ ਭਾਵੇਂ ਇਕ ਸਦੀਵੀ ਪੀੜ ਰੱਲ ਚੁੱਕੀ ਹੈ। ਉਸਦੀ ਲਾਡਲੀ ਵੱਡੀ ਧੀ ਦੀ ਅਚਾਨਕ ਮੌਤ ਨੇ ਮੁਸਕਾਨ ਵਿਚ ਉਦਾਸੀ ਦਾ ਰੰਗ ਭਰ ਦਿਤਾ ਹੈ। ਉਹ ਜਦੋਂ ਇਕੱਲਾ ਹੋਵੇ, ਉਸਦੀ ਹਾਲਤ ਵੇਖਣਯੋਗ ਹੁੰਦੀ ਹੈ। ਜੇਠ ਹਾੜ੍ਹ ਦੀ ਤਪਦੀ ਧੁਪੇ ਪੈਂਡੇ ਪਿਆ ਰਾਹੀ ਜਿਵੇਂ ਕਿਸੇ ਰੁਖ ਦੀ ਛਾਵੇਂ ਬਹਿ ਕੇ ਹੌਂਕਦਾ ਹੈ ਇੰਝ ਉਹ ਆਤਮਕ ਪੈਂਡਿਆਂ ਦੀ ਤਪਦੀ ਧਰਤੀ ਉਤੇ ਥੱਕ ਕੇ ਬਹਿ ਜਾਂਦਾ ਹੈ। ਅੰਦਰ ਖੌਰੂ ਪਾਂਦੀਆਂ ਪੀੜ-ਛੱਲਾਂ ਦੇ ਰਹਿਮ ਤੇ ਆਪਣੇ ਆਪ ਨੂੰ ਛੱਡ ਦੇਂਦਾ ਹੈ। ਜਜ਼ਬਿਆਂ ਦੀ ਅੱਗ ਵਿਚ ਸੜਦਾ ਤੇ ਲੰਮਾ ਠੰਡਾ ਹੌਕਾ ਭਰਦਾ ਆਖਦਾ ਹੈ—"ਆਹ, ਸਾਰਾ ਜਨਮ ਹੀ ਗਿਆ, ਕਿਸੇ ਪਿਆਰ ਭੁਖ ਨਾ ਮੇਟੀ। ਜੇਕਰ ਇਸਨੂੰ ਬੀਬੀ ਪ੍ਰਕਾਸ਼ ਕੌਰ ਜਹੀ ਸੁੰਦਰ ਅਤੇ ਸੁਘੜ ਸਿਆਣੀ ਜੀਵਨ ਸਾਥਣ ਦਾ ਸਾਥ ਪਰਾਪਤ ਨਾ ਹੋ ਗਿਆ ਹੁੰਦਾ ਫੇਰ ਤਾਂ ਪਤਾ ਨਹੀਂ ਇਸ ਦਾ ਕੀ ਹਸ਼ਰ ਹੁੰਦਾ।

ਰੀਟਾਇਰ ਹੋ ਚੁਕਣ ਵਾਲੀ ਸੀਮਾ ਨੂੰ ਟੱਪ ਚੁਕਣ ਉਪਰੰਤ ਵੀ ਮਨਸੂਰ ਆਪਣੇ ਬਚਪਣੇ ਨੂੰ ਅਲਵਿਦਾਅ ਨਹੀਂ ਕਹਿ ਸਕਿਆ। ਘਰ ਵਿਚ ਬੱਚਿਆਂ ਨਾਲ ਲੁਕਣ-ਮੀਟੀ ਖੇਡਦਾ, ਬਿੱਲਾ ਬਣਕੇ ਮਿਆਊਂ ਮਿਆਊਂ ਕਰਦਾ ਤੇ ਘੋੜਾ ਬਣਿਆ ਬਾਲਾਂ ਨੂੰ ਪਿੱਠ ਤੇ ਬਹਾਕੇ ਹੂਟੇ ਦੇਂਦਾ। ਉਹ ਪੂਰਾ ਬੱਚਾ ਲਗਦਾ ਹੈ।

ਉਸਦੀ ਪਤਨੀ ਨੂੰ ਹਰ ਕਲਾਕਾਰ ਦੀ ਪਤਨੀ ਵਾਂਗ ਹੀ ਸ਼ਿਕਾਇਤ ਹੈ ਕਿ ਉਹ ਚੰਗਾ ਦੁਨੀਆਦਾਰ ਨਹੀਂ, ਪੈਸਿਆਂ ਨੂੰ ਕਿਤਾਬਾਂ ਰਸਾਲਿਆਂ ਉਤੇ ਰੋੜ੍ਹ ਛਡਦਾ ਹੈ। ਉਸਦੇ ਦੋਸਤਾਂ ਨੂੰ ਗਿਲਾ ਹੈ ਕਿ ਉਹ ਕੰਜੂਸ ਹੈ, ਪੈਸਾ ਕਢਣ ਦਾ ਨਾਂ ਨਹੀਂ ਜਾਣਦਾ। ਮੇਰੀ ਜਾਚੇ ਪਤਨੀ ਅਤੇ ਮਿੱਤਰ ਦੋਵੇਂ ਸੱਚੇ ਹਨ ਪਰ ਝੂਠਾ ਮਨਸੂਰ ਵੀ ਨਹੀਂ।

ਰੋਜ਼ਾਨਾ ਵਰਜ਼ਿਸ਼ ਉਹ ਬੜੀ ਜ਼ਰੂਰੀ ਸਮਝਦਾ ਹੈ। ਸ਼ਾਮ ਨੂੰ ਹਾਕੀ ਖੇਡਦਾ ਹੈ, ਖੇਡਦਾ ਘਟ ਤੇ ਰੌਲਾ ਬਹੁਤਾ ਪਾਂਦਾ ਹੈ। ਜਿਸ ਦਿਨ ਬਹੁਤਾ ਜ਼ੋਰ ਲਾਕੇ ਖੇਡੇ, ਉਸ ਦਿਨ ਆਖਦਾ ਹੈ:—"ਅੱਜ ਮਜ਼ਾ ਆਵੇਗਾ ਨੀਂਦ ਦਾ।" ਪਰ ਸੱਚ ਇਹ ਹੈ ਕਿ ਉਸ ਨੂੰ ਨੀਂਦ ਦਾ ਮਜ਼ਾ ਕਦੇ ਨਹੀਂ ਆਇਆ। ਬਿਸਤਰੇ ਤੇ ਪੈਂਦਿਆਂ ਹੀ ਉਸਦੀ ਬੇਚੈਨ ਆਤਮਾ ਸ਼ਾਹ-ਹਨੇਰਿਆਂ ਵਿਚ ਭਟਕਣਾ ਸ਼ੁਰੂ ਕਰ ਦੇਂਦੀ ਹੈ। ਯਾਦ ਦੇ ਦੀਵੇ ਬਾਲ ਬਾਲ ਉਹ ਇਸ ਅੰਧਕਾਰ ਵਿਚ ਟਿਕਾਈ ਜਾਂਦਾ ਹੈ। ਪੀੜਾਂ ਨਾਲ ਲੜਦਾ ਮੰਜੀ ਉਤੇ ਪਾਸੇ ਮਾਰਦਾ ਹੈ। ਫੇਰ ਉਠਕੇ ਇਕ ਖ਼ਸਤਾ ਹੋ ਚੁੱਕੀ ਟਰੰਕੀ ਨੂੰ ਖੋਲ੍ਹਦਾ ਹੈ। ਬਸ ਕੁਝ ਕਾਗਜ਼ ਤੇ ਤਸਵੀਰੇ ਬੁੱਤਾਂ—ਇਹੋ ਹੈ ਉਸਦਾ ਮਾਲ ਮੁਤਾਅ।..."ਅੱਛਾ...ਜਿਵੇਂ ਤੇਰੀ ਰਜ਼ਾ।"

ਏਨੀ ਦਰਦ ਰੰਞਾਣੀ ਸੁਰ ਵਿਚ ਉਹ ਆਖਦਾ ਹੈ ਕਿ ਜ਼ਿੰਦਗੀ ਇਕ ਹੌਕੇ ਤੋਂ ਵਧ ਹੋਰ ਕੁਝ ਨਹੀਂ ਰਹਿ ਜਾਂਦੀ, ਤੇ ਫੇਰ ਪੀੜ ਨੂੰ ਹਿੱਕ ਨਾਲ ਲਾਕੇ ਉਹ ਲੇਟ ਜਾਂਦਾ ਹੈ ਕਿ ਖ਼ਬਰੇ ਅੱਜ ਕੋਈ ਪਿਆਰਾ ਸੁਪਨਾ ਹੀ ਆ ਜਾਵੇ।

ਉਂਝ ਮਨਸੂਰ ਮੋਮੋਠਗਣਾ ਵੀ ਬਹੁਤ ਹੈ। "ਮਨ ਬਾਤੋਂ ਮੇਂ ਮੋਹ ਲੇਤਾ ਹੈ।" ਜੇਹੜਾ ਕਿ ਉਸਨੂੰ ਮਿਲਿਆ ਹੈ ਉਹ ਵੀ ਪਛਤਾਇਆ ਹੈ ਕਿ ਹਾਂ ਇਤਨੇ ਪਿਆਰੇ ਬੰਦੇ ਨੂੰ ਹੁਣ ਤਕ ਕਿਉਂ ਨਾ ਮਿਲਿਆ ਅਤੇ ਜੇਹੜਾ ਉਹਨੂੰ ਨਹੀਂ ਮਿਲਿਆ। ਉਹ ਇਹ ਸਤਰਾਂ ਪੜ੍ਹਕੇ ਪਛਤਾ ਰਿਹਾ ਹੋਵੇਗਾ ਕਿ ਹਾਇ...।

# ਪੰਜਾਬੀ ਸਾਹਿਤ ਅਕਾਡਮੀ ਦਾ ਸਮਾਗਮ

੨੮ ਦਸੰਬਰ ੧੯੮੬ ਵਾਲੇ ਐਤਵਾਰ ਨੂੰ ਪੰਜਾਬੀ ਭਵਨ ਲੁਧਿਆਣਾ ਵਿਚ ਪੰਜਾਬੀ ਸਾਹਿਤ ਅਕਾਡਮੀ ਵਲੋਂ ਇਕ ਵਿਸ਼ੇਸ਼ ਸਮਾਗਮ ਕੀਤਾ ਗਿਆ। ਸਮਾਂ ਸੀ ਸ: ਕਰਤਾਰ ਸਿੰਘ ਧਾਲੀਵਾਲ ਪੁਰਸਕਾਰ ਵਿਤਰਣ ਦਾ । ਸ: ਕਰਤਾਰ ਸਿੰਘ ਧਾਲੀਵਾਲ ਪਟਿਆਲੇ ਦੇ ਕੋਲ ਹੀ ਪਿੰਡ ਰੱਖੜਾ ਦੇ ਵਸਨੀਕ ਹਨ ਇਹਨਾਂ ਦੇ ਸਪੁਤਰ ਸ: ਦਰਸ਼ਨ ਸਿੰਘ ਅਮਰੀਕਾ ਵਿਚ ਮਿਲਵਾਇਕੀ ਨਾਮ ਦੇ ਸਥਾਨ ਤੇ ਰਹਿੰਦੇ ਹਨ ਅਤੇ ਧਨ ਕੁਬੇਰ ਹਨ। ਇਹਨਾਂ ਨੂੰ ਬੈਂਕਾਕ ਵਾਲੀ ਤੀਜੀ ਵਿਸ਼ਵ ਪੰਜਾਬੀ ਕਾਨਫਰੰਸ ਸਮੇਂ ਪਰਮੁਖ ਪੰਜਾਬੀ ਵਜੋਂ ਸਨਮਾਨਤ ਕੀਤਾ ਗਿਆ ਸੀ ਅਤੇ ਇਹਨਾਂ ਨੇ ਚੌਥੀ ਵਿਸ਼ਵ ਕਾਨਫਰੰਸ ਦਾ ਸਾਰਾ ਖਰਚਾ ਚੁਕਣ ਦਾ ਜ਼ਿਮਾ ਲਿਆ ਸੀ ਪਰ ੧੯੮੪ ਵਿਚ ਬਲਿਊਸਟਾਰ ਆਪਰੇਸ਼ਨ ਨਾਲ ਸਾਰੇ ਪ੍ਰੋਗਰਾਮ ਠੱਪ ਹੋ ਗਏ। ਇਤੇ ਸ: ਦਰਸ਼ਨ ਸਿੰਘ ਜੀ ਨੇ ਆਪਣੇ ਪਿਤਾ ਸ: ਕਰਤਾਰ ਸਿੰਘ ਧਾਲੀਵਾਲ ਦੇ ਨਾਮ ਤੇ ਪੰਜ ਪੁਰਸਕਾਰ ਸਾਲਾਨਾ ਦੇਣ ਵਾਸਤੇ ਅਕਾਡਮੀ ਨੂੰ ਪੇਸ਼ਕਸ਼ ਕੀਤੀ। ਪਿਛਲੇ ਸਾਲ ਤੋਂ ਇਹ ਇਨਾਮ ਦਿਤੇ ਜਾ ਰਹੇ ਹਨ ਜਿਸ ਵਿਚ ਪੰਜਾਬੀ ਦੇ ਪੰਜ ਉਘੇ ਲੇਖਕਾਂ ਨੂੰ ਇਕ ਸਨਮਾਨ ਪਤਰ ਸਤਿਕਾਰ ਵਾਲੀ ਗਰਮ ਸ਼ਾਲ ਅਤੇ ੫੧੦੦ ਰੁਪਿਆ ਨਕਦ ਸਤਿਕਾਰ ਭੇਟ ਕੀਤਾ ਜਾਂਦਾ ਹੈ। ਪਿਛਲੇ ਸਾਲ ਪ੍ਰਿ: ਸ.ਸ. ਅਮੋਲ: ਸ. ਸ਼ਮਸ਼ੇਰ ਸਿੰਘ ਅਸ਼ੋਕ ਪ੍ਰਿੰ: ਸੁਜਾਨ ਸਿੰਘ ਸੁਰਜੀਤ ਸਿੰਘ ਪਾਤਰ ਆਦਿਕ ਨੂੰ ਇਹ ਸਨਮਾਨ ਪ੍ਰਾਪਤ ਹੋਇਆ ਸੀ ਅਤੇ ਇਸ ਸਾਲ ਪ੍ਰਿੰ: ਸੰਤ ਸਿੰਘ ਸੇਖੋਂ; ਡਾ: ਹਰਭਜਨ ਸਿੰਘ, ਕੁਲਵੰਤ ਸਿੰਘ ਵਿਰਕ, ਦੇਵਿੰਦਰ ਸਤਿਆਰਥੀ ਅਤੇ ਸ: ਜਸਵੰਤ ਸਿੰਘ ਕੰਵਲ ਨੂੰ ਇਸ ਸਨਮਾਨ ਨਾਲ ਸਤਿਕਾਰਿਆ ਗਿਆ। ਇਸ ਤੋਂ ਪਹਿਲਾਂ ਪ੍ਰਸਿਧ ਨਾਵਲਿਸਟ ਸ: ਸੁਰਿੰਦਰ ਸਿੰਘ ਨਰੂਲਾ ਨੂੰ ਅਕਾਡਮੀ ਦੀ ਫੈਲੋਸ਼ਿਪ ਪ੍ਰਧਾਨ ਕੀਤੀ ਗਈ ਭਾਵ ਸ੍ਰੇਸ਼ਟ ਸਾਹਿਤਕਾਰ ਵਜੋਂ ਸਤਿਕਾਰਿਆ ਗਿਆ।

ਪੰਜਾਬ ਦੇ ਵਿਗੜੇ ਮਾਹੌਲ ਕਾਰਨ ਸਮਾਗਮ ਵਾਸਤੇ ਬਹੁਤ ਦਿਲਚਸਪੀ ਨਹੀਂ ਸੀ। ਅਗਲੇ ਦਿਨ ਪੰਜਾਬ ਬੰਦ ਦੀਆਂ ਖਬਰਾਂ ਵੀ ਸਨ । ਸੱਦਾ-ਪਤਰਾਂ ਉਤੇ ਗਵਰਨਰ ਪੰਜਾਬ ਅਤੇ ਖਜ਼ਾਨਾ ਮੰਤਰੀ ਸ: ਬਲਵੰਤ ਸਿੰਘ ਜੀ ਦਾ ਆਉਣਾ ਲਿਖਿਆ ਹੋਇਆ ਸੀ। ਪਰ ਬਹੁਤਿਆਂ ਨੂੰ ਇਤਬਾਰ ਨਹੀਂ ਸੀ ਕਿ ਉਹ ਪੁਜਣਗੇ।

ਮੈਂ ਰਾਹ ਵਿਚ ਸੋਚਦਾ ਜਾਂਦਾ ਸੀ ਕਿ ਗਵਰਨਰ ਸਾਹਿਬ ਦੇ ਹੁੰਦਿਆਂ ਜਾਂ ਉਹਨਾਂ ਹਥੋਂ ਕੰਵਲ ਸਾਹਿਬ ਸਨਮਾਨ ਪ੍ਰਾਪਤ ਕਰਨ ਆਉਣਗੇ ਜਾਂ ਨਹੀਂ।- ਤਲਾਸ਼ੀਆਂ ਅਤੇ ਮੈਟਲ ਡਿਟੈਕਟਰਾਂ ਰਾਹੀਂ ਪ੍ਰਵੇਸ਼ ਦਾ ਅੰਦਾਜ਼ਾ ਲਾ ਕੇ ਮੈਂ ਨਾਲ ਫ਼ਾਲਤੂ ਸਮਾਨ ਵੀ ਨਹੀ ਸੀ ਖੜਿਆ । ਪਰ ਜਦੋਂ ਬਗੈਰ ਕਿਸੇ ਰੁਕਾਵਟ ਦੇ ਅਤੇ ਬਗੈਰ ਕਿਸੇ ਸਿਪਾਹੀ ਦੇ ਦਰਸ਼ਨਾਂ ਦੇ ਆਰਾਮ ਨਾਲ ਹੀ ਪੰਜਾਬ ਭਵਨ ਵਿਚ ਦਾਖਲ ਹੋ ਗਿਆ ਤਾਂ ਅੰਦਾਜ਼ਾ ਲਗ ਗਿਆ ਕਿ ਜਾਂ ਤਾਂ ਸਮਾਗਮ ਨਹੀਂ ਹੋ ਰਿਹਾ ਜਾਂ ਗਵਰਨਰ ਤੇ ਮੰਤਰੀ ਜੀ ਆ ਨਹੀਂ ਰਹੇ। ਅਸਲ ਵਿਚ ਸਮਾਗਮ ਹੋਣ ਵਾਲਾ ਸੀ, ਬਸ ਸਰਕਾਰੀ ਮਹਿਮਾਨ ਨਹੀਂ ਸੀ ਆ ਰਹੇ ।

ਬਹੁਤ ਸਾਰੇ ਬਜ਼ੁਰਗ ਅਤੇ ਜਵਾਨ ਸਾਹਿਤਕਾਰ ਬਹੁਤ ਨਿਘ ਨਾਲ ਮਿਲੇ ਪਰ ਕੁਦਰਤ ਦੇ ਰੰਗ ਵੀ ਵੇਖੋ, ਡਾ: ਹਰਿਭਜਨ ਸਿੰਘ ਜੱਫੀ ਪਾ ਕੇ ਮਿਲੇ ਪਰ ਉਹ ਮੂਹੋਂ ਨਹੀਂ ਸੀ ਬੋਲੇ। ਬੀਮਾਰੀ ਕਾਰਨ ਉਹ ਖਾਮੋਸ਼ ਹੀ ਰਹਿੰਦੇ ਹਨ। ਚਿਹਰੇ ਤੋਂ ਉਹ ਖੁਸ਼ ਨਜ਼ਰ ਆ ਰਹੇ ਸਨ ਅਤੇ ਬੀਮਾਰੀ ਨੂੰ ਮਖੌਲ ਹੀ ਸਮਝ ਰਹੇ ਸਨ ਪਰ ਮੇਰੀ ਸੋਚ ਨੂੰ ਗੰਭੀਰ ਕਰ ਗਏ ਸਨ। ਇਕ ਬਜ਼ੁਰਗ ਸੰਤ ਜੀ ਸਿਰ ਤੇ ਕਰੀਮ ਰੰਗ ਦਾ ਗੋਲ ਪਟਕਾ ਬੰਨ ਕੇ ਹੱਥ ਵਿਚ ਸੋਟੀ ਫੜ ਕੇ ਸ਼ਾਂਤ ਬੈਠੇ ਸਨ। ਦੁੱਧ ਚਿੱਟੀ ਦਾਹੜੀ ਬੰਨ੍ਹੀ ਹੋਈ ਵੀ ਖੁਲੀ ਲਗਦੀ ਸੀ। ਉਹ ਮੇਰੀ ਹੈਰਾਨੀ ਦਾ ਕਾਰਨ ਸਨ ਕਿ ਇਹ ਸੰਤ ਕੌਣ ਹਨ। ਕੁਝ ਦੇਰ ਬਾਅਦ ਪਛਾਣਿਆ। ਕੁਰਸੀ ਤੇ ਬਿਰਾਜਮਾਨ ਇਹ ਸੰਤ ਜੀ ਸਾਡੇ ਪੰਜਾਬੀ ਸਾਹਿਤ ਦੇ ਸਿਰਕੱਢ ਕਹਾਣੀਕਾਰ ਸ: ਕੁਲਵੰਤ ਸਿੰਘ ਵਿਰਕ ਸਨ। ਉਹ ਕੁਲਵੰਤ ਸਿੰਘ ਵਿਰਕ ਜੋ ਹਮੇਸ਼ਾਂ ਪਛਮੀ ਸੂਟ ਵਿਚ ਮਿਲਦੇ ਸਨ ਅਤੇ ਜਿਹਨਾਂ ਨੇ ਉਮਰ ਅਫਸਰੀ ਠਾਠ ਵਿਚ ਲੰਘਾਈ ਅਧਰੰਗ ਦੇ ਕਾਰਨ ਹੀ ਇਸ ਹਾਲਤ ਵਿਚ ਸਨ । ਉਹਨਾਂ ਨੂੰ ਵੇਖ ਕੇ ਮੰਨਣ ਨੂੰ ਜੀਅ ਨਹੀਂ ਸੀ ਕਰਦਾ ਕਿ ਇਹ ਵਿਰਕ ਸਾਹਿਬ ਹੀ ਹਨ। ਸੇਖੋਂ ਸਾਹਿਬ ਅਪਣੀ ਮੌਜ ਵਿਚ ਸਨ, ਸਤਿਆਰਥੀ ਜੀ ਠੀਕ ਹਾਲਤ ਵਿਚ ਉਵੇਂ ਦੇ ਉਵੇਂ ਸ਼ੁਧ ਧੁਪ ਸੇਕ ਰਹੇ ਸਨ। ਸ: ਜੀਵਨ ਸਿੰਘ ਲਾਹੌਰ ਬੁੱਕ ਸ਼ਾਪ ਵਾਲਿਆਂ ਪੁਸਤਕਾਂ ਦਾ ਸਟਾਲ ਲਾਇਆ ਹੋਇਆ ਸੀ । ਪ੍ਰੋ: ਪ੍ਰੀਤਮ ਸਿੰਘ ਜੀ ਪ੍ਰਧਾਨ ਜੀ ਦੀ ਸ਼ਕਸੀਅਤ ਹਰ ਥਾਂ

ਵਿਆਪਕ ਸੀ। ਡਾ: ਪਰਮਿੰਦਰ ਸਿੰਘ ਪ੍ਰਿੰ: ਸੁਜਾਨ ਸਿੰਘ, ਡਾ: ਰਘਬੀਰ ਸਿੰਘ ਸਿਰਜਨਾ, ਡਾ ਐਸ ਐਨ ਸੇਵਕ, ਨਰੂਲਾ ਸਾਹਿਬ, ਸ: ਜਸਦੇਵ ਸਿੰਘ ਜੱਸੋਵਾਲ, ਸੁਰਜੀਤ ਰਾਮਪੁਰੀ, ਸੁਰਜੀਤ ਪਾਤਰ ਕੁਲਵੰਤ ਜਗਰਾਓਂ ਸ: ਜਗਜੀਤ ਸਿੰਘ ਅਨੰਦ, ਸ: ਹੁਕਮ ਸਿੰਘ ਭੱਟੀ ਇਹਨਾਂ ਸਾਰਿਆਂ ਦਾ ਮਿਲਣਾ ਵੀ ਅੱਜ ਦੀ ਯਾਤਰਾ ਨੂੰ ਸਫਲ ਬਣਾ ਰਿਹਾ ਸੀ ਪਰ ਕੰਵਲ ਸਾਹਿਬ ਗੈਰ- ਹਾਜ਼ਰ ਸਨ। ਇਕ ਸੈਸ਼ਨ ਬਾਦ ਉਹਨਾਂ ਦੇ ਦਰਸ਼ਨ ਹੋਏ ਤਾਂ ਓਹੋ ਗਲ ਨਿਕਲੀ ਕਿ ਗਵਰਨਰ ਕੋਲੋਂ ਉਹਨਾਂ ਸਨਮਾਨ ਨਹੀਂ ਸੀ ਪ੍ਰਾਪਤ ਕਰਨਾ।

ਪਹਿਲਾਂ ਬਾਹਰ ਵਾਲੇ ਆਡੀਟੋਰੀਅਮ ਵਿਚ ਸਨਮਾਨਤ ਲੇਖਕਾਂ ਬਾਰੇ ਪਰਚੇ ਪੜ੍ਹੇ ਗਏ। ਅਕਾਡਮੀ ਦੇ ਜਰਨੈਲ ਸਕਤਰ ਡਾ: ਪਰਮਿੰਦਰ ਸਿੰਘ ਨੇ ਸਾਰੇ ਪ੍ਰੋਗਰਾਮ ਦੀ ਭੂਮਿਕਾ ਬੰਨ੍ਹੀ ਤੇ ਕਾਰਵਾਈ ਨੂੰ ਚਲਾਇਆ ਨਾਲ ਹੀ ਹੋਰ ਪ੍ਰੋਗਰਾਮਾਂ ਦੀ ਦੇਖ ਭਾਲ ਕਰਨ ਲਈ ਅੰਦਰ ਬਾਹਰ ਆਵਾਜਾਈ ਵੀ ਰੱਖੀ। ਸਭ ਤੋਂ ਪਹਿਲਾਂ ਡਾ: ਰਘਬੀਰ ਸਿੰਘ 'ਸਿਰਜਣਾ ਨੇ ਪ੍ਰਿੰ: ਸੇਖੋਂ ਬਾਰੇ ਪਰਚਾ ਪੜ੍ਹਿਆ। ਬਹੁਤ ਨਪੇ ਤੁਲੇ ਸੰਤੁਲਤ ਸ਼ਬਦਾਂ ਵਿਚ ਉਹਨਾਂ ਸੇਖੋਂ ਸਾਹਿਬ ਨੂੰ ਪੰਜਾਬੀ ਦਾ ਸਿਰਮੌਰ ਲੇਖਕ ਕਿਹਾ ਕਿਉਂਕਿ ਉਹਨਾਂ ਹਰ ਪਿੜ ਵਿਚ ਕੰਮ ਕੀਤਾ ਹੈ ਅਤੇ ਪੰਜਾਬੀ ਸਾਹਿਤ ਨੂੰ ਆਦਰਸ਼ ਵਾਦ ਤੋਂ ਇਤਿਹਾਸਕ ਯਥਾਰਥਵਾਦ ਵਲ ਮੋੜਿਆ ਹੈ। ਡਾ: ਮਹਿੰਦਰ ਕੌਰ ਗਿਲ ਨੇ ਡਾ: ਹਰਿਭਜਨ ਸਿੰਘ ਬਾਰੇ ਕਾਹਲੀ ਨਾਲ ਲਿਖੇ ਪਰਚੇ' ਵਿਚ 'ਇਸ ਆਗਾਧ ਬੋਧ ਸਾਹਿਤਕਾਰ ਬਾਰੇ ਸਧਾਰਨ ਅਤੇ ਅਧੂਰੇ ਗਿਆਨ ਨਾਲ ਗਲ ਕਰਨ ਨੂੰ ਅਜੀਬ ਲਗਣਾ'ਕਹਿ ਕੇ ਡਾ: ਸਾਹਿਬ ਦੇ ਜੀਵਨ ਬਾਰੇ ਅਤੇ ਉਹਨਾਂ ਦੁਆਰਾ ਪ੍ਰਾਪਤ ਸਨਮਾਨਾਂ ਸਬੰਧੀ ਵੇਰਵਾ ਬਿਆਨ ਕੀਤਾ। ਪ੍ਰੋ: ਜਤਿੰਦਰ ਬੀਰ ਸਿੰਘ ਨੇ ਕੁਲਵੰਤ ਸਿੰਘ ਵਿਰਕ ਬਾਰੇ ਪਰਚੇ ਵਿਚ ਵਿਰਕ ਦੀ ਕਹਾਣੀ ਕਲਾ ਤੇ ਗਲ ਕਰਦਿਆਂ ਉਸਨੂੰ ਚੇਤੰਨ ਅਤੇ ਸੂਝਵਾਨ ਕਹਾਣੀਕਾਰ ਕਿਹਾ ਅਤੇ ਅੰਗਰੇਜੀ ਕਹਾਣੀਕਾਰ ਸਮਰਸਟ ਮਾਅਮ ਨਾਲ ਤੁਲਣਾ ਦਿਤੀ।

ਸਤਿਆਥੀ ਬਾਰੇ ਪਰਚਾ ਲਿਖਿਆ ਕਰਮਜੀਤ ਸਿੰਘ (ਮਾਸਕੋ) ਨੇ ਅਤੇ ਪੜ੍ਹਿਆ ਡ: ਐਸ ਐਨ ਸੇਵਕ ਨੇ। ਜਸਵੰਤ ਸਿੰਘ ਕੰਵਲ ਬਾਰੇ ਪਰਚਾ ਲਿਖਿਆ ਪ੍ਰੋ ਸਰਵਨ ਸਿੰਘ ਨੇ ਅਤੇ ਪੜ੍ਹਿਆ ਪ੍ਰਿੰ: ਸੁਰਜੀਤ ਸਿੰਘ ਭਾਟੀਆ ਨੇ। ਇਹ ਦੋਵੇਂ ਪਰਚੇ ਰੇਖਾ ਚਿਤਰ ਸਨ ਅਤੇ ਲਿਖਣ ਵਾਲਿਆਂ ਦੇ ਅਪਣੇ ਅੰਦਾਜ਼ ਵਿਚ ਸਨ। ਵਾਹਵਾ ਰੰਗ ਬੰਨ੍ਹ ਗਏ। ਨਰੂਲਾ ਸਾਹਿਬ ਆਪਣੇ ਬਾਰੇ ਜਾਂ ਠੀਕ ਕਹਿਣਾ ਹੋਵੇ ਤਾਂ ਆਪਣੀ ਰਚਨਾ ਬਾਰੇ ਆਪ ਹੀ ਬੋਲੇ। ਉਹਨਾਂ ਕਿਹਾ ਮੈਂ ਆਪਣੇ ਨਾਵਲ ਪਿਓ ਪੁਤਰ ਨੂੰ ਸਭ ਤੋਂ ਘਟੀਆ ਗਿਣਦਾ ਹਾਂ ਪਰ ਲੋਕ ਉਸ ਨੂੰ ਜ਼ਿਆਦਾ ਜਾਣਦੇ ਹਨ ਅਤੇ ਉਹਨਾਂ ਦੇ ਦੂਸਰੇ ਨਾਵਲਾਂ ਦੀ ਚਰਚਾ ਨਹੀਂ ਕਰਦੇ। ਵਿਅੰਗ ਨਾਲ ਉਹਨਾਂ ਇਸ ਗਲ ਵਾਸਤੇ ਇਲਜ਼ਾਮ ਸੇਖੋਂ ਜੀ ਨੂੰ ਦਿਤਾ। ਨਰੂਲਾ ਨੇ ਬੋਲਦਿਆਂ ਕਿਹਾ ਕਿ ਸਾਰੇ ਸ਼ਹਿਰ ਦੇ ਲੋਕ ਹੀ ਉਹਦੇ ਪਾਤਰ ਹਨ। ਉਨ੍ਹਾਂ ਕਿਹਾ ਕਿ ਆਉਣ ਵਾਲੇ ਸਮੇਂ ਦੀ ਗਲ ਜਾਂ ਕੋਈ ਸਿਆਣਾ ਕਰ ਸਕਦਾ ਹੈ ਜਾਂ ਕੋਈ ਪਾਗਲ।

ਸਨਮਾਨ ਦੇਣ ਦਾ ਪ੍ਰੋਗਰਾਮ ਅਮਲੀ ਰੂਪ ਵਿਚ ਖੁਲੇ ਰੰਗਮੰਚ ਵਿਚ ਹੋਇਆ। ਹਾਜ਼ਰੀ ਭਾਵੇਂ ਰੰਗਮੰਚ ਦੀਆਂ ਬਹੁਤੀਆਂ ਪੌੜੀਆਂ ਨੇ ਥੋਹੜੀ ਦਿਸਦੀ ਕਰ ਦਿਤੀ ਲਗਦੀ ਸੀ ਪਰ ਪਰੋਗਰਾਮ ਬੜਾ ਬਾਵਕਾਰ ਢੰਗ ਨਾਲ ਹੋਇਆ।

ਸਟੇਜ ਦੇ ਸੁੰਦਰ ਸੋਫਿਆਂ ਤੇ ਪ੍ਰਧਾਨ ਸ: ਪ੍ਰੀਤਮ ਸਿੰਘ ਜੀ ਨਾਲ ਖੇਤੀ ਯੂਨੀਵਰਸਟੀ ਦੇ ਉਪ ਕੁਲਪਤੀ ਸ: ਸੁਖਦੇਵ ਸਿੰਘ, ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਸਾਬਕ ਉਪ ਕੁਲਪਤੀ ਡਾ: ਸ: ਸ: ਜੌਹਲ ਬਰਾਜਮਾਨ ਸਨ। ਇਨਾਮ ਪ੍ਰਾਪਤ ਕਰ ਰਹੀਆਂ ਪ੍ਰਸਿਧ ਸਾਹਿਤਕ ਹਸਤੀਆਂ ਸੁੰਦਰ ਢੋਆਂ ਵਾਲੀਆਂ ਵਿਸ਼ੇਸ਼ ਕੁਰਸੀਆਂ ਤੇ ਸੁਸ਼ੋਭਤ ਸਨ। ਡਾ: ਪਰਮਿੰਦਰ ਸਿੰਘ ਕਾਰਵਾਈ ਦਾ ਸੰਚਾਲਣ ਕਰ ਰਹੇ ਸਨ ਅਤੇ ਗੁਰਭਜਨ ਗਿਲ ਸਹਾਇਤਾ ਕਰ ਰਹੇ ਸਨ। ਸ: ਕਰਤਾਰ ਸਿੰਘ ਧਾਲੀਵਾਲ ਵੀ ਆਪਣੇ ਪਰਿਵਾਰ ਸਹਿਤ ਚਲਦੇ ਪ੍ਰੋਗਰਾਮ ਵਿਚ ਆ ਗਏ।

ਸਭ ਤੋਂ ਪਹਿਲਾਂ ਸ: ਸੁਰਿੰਦਰ ਸਿੰਘ ਨਰੂਲਾ ਨੂੰ ਫੈਲੋਸ਼ਿਪ ਪ੍ਰਦਾਨ ਕੀਤੀ ਗਈ। ਪਤਰ ਪੜ੍ਹਿਆ ਸ੍ਰੀ ਸ.ਸ. ਦੁਸਾਂਝ ਨੇ, ਫੈਲੋਸ਼ਿਪ ਗਰਮ ਚਦਰ ਤੇ ਸਨਮਾਨ ਸਾਮਗਰੀ ਪ੍ਰਦਾਨ ਕੀਤੀ, ਪ੍ਰੋ: ਪ੍ਰੀਤਮ ਸਿੰਘ ਜੀ ਨੇ। ਸੰਤ ਇੰਘ ਸੇਖੋਂ ਬਾਰੇ ਪਤਰ ਪੜ੍ਹਿਆ ਕਾਮਰੇਡ ਜਗਜੀਤ ਸਿੰਘ ਅਨੰਦ ਨੇ ਅਤੇ ਸਨਮਾਨ ਪ੍ਰਧਾਨ ਕੀਤਾ ਸ: ਸੁਖਦੇਵ ਸਿੰਘ ਵੀ. ਸੀ. ਨੇ। ਦੇਵਿੰਦਰ ਸਤਿਆਰਥੀ ਬਾਰੇ ਪਤਰ ਪ੍ਰੋ: ਨਰੰਜਨ ਸਿੰਘ ਮਾਨ ਨੇ ਪੜ੍ਹਿਆ ਅਤੇ ਸਨਮਾਨ ਭੇਟ ਕੀਤਾ ਸ: ਦਰਸ਼ਨ ਸਿੰਘ ਧਾਲੀਵਾਲ ਨੇ। ਸ੍ਰੀ ਜਸਵੰਤ ਸਿੰਘ ਕੰਵਲ ਬਾਰੇ ਪਰਸੰਸਾ ਪਤਰ ਪੜ੍ਹਿਆ ਡਾ: ਆਤਮ ਹਮਰਾਹੀ ਨੇ ਅਤੇ ਸਨਮਾਨ ਸਾਮਗਰੀ ਸ੍ਰੀ ਸ. ਸ. ਜੌਹਲ ਦੁਆਰਾ ਪ੍ਰਦਾਨ ਕੀਤੀ ਗਈ। ਡਾ: ਹਰਿਭਜਨ ਸਿੰਘ ਦਾ ਪਤਰ ਡਾ: ਹਰਚਰਨ

ਸਿੰਘ ਜੀ ਨੇ ਪੜ੍ਹਿਆ, ਅਤੇ ਸਨਮਾਨ ਸ: ਦਰਸ਼ਨ ਸਿੰਘ ਦੇ ਹਥੀਂ ਦਿਤਾ ਗਿਆ। ਸ: ਕੁਲਵੰਤ ਸਿੰਘ ਵਿਰਕ ਵਾਰੇ ਪਤਰ ਪੜ੍ਹਿਆ ਗੁਰਭਜਨ ਗਿਲ ਨੇ ਅਤੇ ਸਨਮਾਨ ਦਰਸ਼ਕਾਂ ਵਿਚ ਬੈਠਿਆਂ ਨੂੰ ਜਾਕੇ ਪੇਸ਼ ਕੀਤਾ ਸ: ਕਰਤਾਰ ਸਿੰਘ ਧਾਲੀਵਾਲ ਨੇ। ਸਾਹਿਤ ਪ੍ਰਕਾਸ਼ਨ ਲਈ ਲੰਮੀ ਸੇਵਾ ਕਰਨ ਵਾਸਤੇ ਸ: ਜੀਵਨ ਸਿੰਘ ਐਮ. ਏ ਲਾਹੌਰ ਬੁਕ ਸ਼ਾਪ ਵਾਲਿਆਂ ਦਾ ਸਨਮਾਨ ਸ: ਦਰਸ਼ਨ ਸਿੰਘ ਹਥੀਂ ਕੀਤਾ ਗਿਆ ਅਤੇ ਪਤਰ ਡਾ: ਪਰਮਿੰਦਰ ਸਿੰਘ ਜੀ ਨੇ ਪੜ੍ਹਿਆ।

ਢੁਡੀਕੇ ਟਰੱਸਟ ਵਲੋਂ ਪ੍ਰਿੰਸੀਪਲ ਮਹਿੰਦਰ ਕੌਰ ਦਾ ਸਨਮਾਨ ਵੀ ਇਥੇ ਹੀ ਕੀਤਾ ਗਿਆ। ਪ੍ਰੋ: ਸਰਵਨ ਸਿੰਘ ਨੇ ਸਾਈਟੇਸ਼ਨ ਪੜ੍ਹੀ ਅਤੇ ਸਨਮਾਨ ਸ. ਜਸਵੰਤ ਕੰਵਲ ਤੇ ਪ੍ਰੋ: ਪ੍ਰੀਤਮ ਸਿੰਘ ਰਾਹੀਂ ਪ੍ਰਦਾਨ ਕੀਤਾ ਗਿਆ। ਸ:ਦਰਸ਼ਨ ਸਿੰਘ, ਅਤੇ ਉਹਨਾ ਦੀ ਅਮਰੀਕਨ ਧਰਮਪਤਨੀ ਅਤੇ ਸ: ਕਰਤਾਰ ਸਿੰਘ ਜੀ ਨੂੰ ਵੀ ਸ਼ਾਲਾਂ ਨਾਲ ਸਨਮਾਨਤ ਕੀਤਾ ਗਿਆ। ਸਨਮਾਨ ਸਮਰੋਹ ਬਾਦ ਰੰਗਾ ਰੰਗ ਗੀਤ ਸੰਗੀਤ ਅਤੇ ਲੋਕ ਨਾਚਾਂ ਦਾ ਪ੍ਰੋਗਰਾਮ ਹੋਇਆ। —ਜਗਦੀਸ਼ ਸਿੰਘ

# ਮੀਸ਼ਾ ਸਿਮਰਤੀ ਸਮਾਰੋਹ

ਸਵਰਗਵਾਸੀ ਸ਼ਾਇਰ ਸ. ਸ. ਮੀਸ਼ਾ ਜੀ ਦੀ ਸਿਮਰਤੀ ਵਿਚ ਸਿਰਜਣਾ ਕੇਂਦਰ ਕਪੂਰਥਲਾ ਵਲੋਂ ਇਕ ਵਿਸ਼ਾਲ ਸਾਹਿਤ ਸਮਾਗਮ ਆਯੋਜਿਤ ਕੀਤਾ ਗਿਆ। ਸ਼ੁਰੂਆਤ ਵਿਚ ਕਰਨੈਲ ਸਿੰਘ ਨਿਝਰ ਨੇ ਮੀਸ਼ਾ ਜੀ ਦੇ ਰਚਨਾ-ਜਗਤ ਬਾਰੇ ਸੰਖੇਪ ਵਿਚ ਦਸਦਿਆਂ ਉਦਘਾਟਨ ਕਰਨ ਲਈ ਸ੍ਰੀ ਗਿਆਨ ਸਿੰਘ ਸੰਧੂ ਐਡੀਸ਼ਨਲ ਡਿਪਟੀ ਕਮਿਸ਼ਨਰ ਕਪੂਰਥਲਾ ਨੂੰ ਬੇਨਤੀ ਕੀਤੀ। ਸਿਰਜਣਾ ਕੇਂਦਰ ਦੇ ਸਰਪ੍ਰਸਤ ਸ: ਅਜਾਇਬ ਸਿੰਘ ਨੇ ਮੀਸ਼ਾ ਜੀ ਦੀ ਸਿਮਰਤੀ ਵਿਚ ਜੁੜੇ ਲੋਕਾਂ ਨੂੰ ਭਰੇ ਗਲੇ ਨਾਲ ਜੀ ਆਇਆ ਆਖਿਆ।

**ਮੀਸ਼ਾ ਜੀ ਦੇ ਕਲਾਮ ਦਾ ਗਾਇਣ**—ਪੰਜਾਬ ਦੇ ਪ੍ਰਸਿਧ ਗਾਇਕ ਸ੍ਰੀ ਜਗਜੀਤ ਜ਼ੀਰਵੀ, ਰਛਪਾਲ ਸਿੰਘ ਪਾਲ ਗੁਰਦੀਪ ਸਿੰਘ ਅਤੇ ਮਹਿੰਦਰ ਸਿੰਘ ਨੇ ਮੀਸ਼ਾ ਜੀ ਦਾ ਕਲਾਮ ਬੜੇ ਹੀ ਵਜਦ ਵਿਚ ਪੇਸ਼ ਕੀਤਾ। ਇਹਨਾਂ ਕਲਾਕਾਰਾਂ ਦੀ ਗਾਇਕੀ ਸਰੋਤਿਆਂ ਨੂੰ ਮੀਸ਼ਾ ਜੀ ਦੀ ਯਾਦ ਨਾਲ ਜੋੜੀ ਬੈਠੀ ਲਗਦੀ ਸੀ। "ਪੰਜਾਬੀ ਟ੍ਰਿਬਿਊਨ" ਦੇ ਸੰਪਾਦਕ ਸ. ਗੁਲਜ਼ਾਰ ਸਿੰਘ ਸੰਧੂ ਨੇ ਮੀਸ਼ਾ ਜੀ ਬਾਰੇ ਆਪਣੀ ਨਿੱਜੀ ਅਤੇ ਨਿੱਘੀ ਦੋਸਤੀ ਦੀਆਂ ਗੱਲਾਂ ਸਾਂਝੀਆਂ ਕੀਤੀਆਂ। ਸ੍ਰੀ ਸੰਧੂ ਨੇ ਆਪਣੇ ਭਾਸ਼ਨ ਵਿਚ ਮੀਸ਼ਾ ਜੀ ਦੀ ਸ਼ਾਇਰੀ ਬਾਰੇ ਬੋਲਦਿਆਂ ਆਖਿਆ ਕਿ ਉਹ ਵਧੀਆ ਸ਼ਾਇਰ, ਪਤੀ ਅਤੇ ਬਚਿਆਂ ਦਾ ਪਿਆਰਾ ਬਾਪ ਸੀ।

**ਸ੍ਰੀਮਤੀ ਮੀਸ਼ਾ ਨੂੰ ਯਾਦ ਭੇਟ**—ਸਿਰਜਣਾ ਕੇਂਦਰ ਕਪੂਰਥਲਾ ਵਲੋਂ ਮਿਸਜ਼ ਗਿਆਨ ਸਿੰਘ ਸੰਧੂ ਨੇ ਸ੍ਰੀਮਤੀ ਸੁਰਿੰਦਰ ਕੌਰ ਮੀਸ਼ਾ ਜੀ ਨੂੰ ਇਕ ਸ਼ਾਲ, ਯਾਦ ਵਜੋਂ ਭੇਟ ਕੀਤਾ ਗਿਆ। ਇਸੇ ਹੀ ਸਮੇਂ ਕੰਵਰ ਇਮਤਿਆਜ਼, ਕੁਲਵੰਤ ਸਿੰਘ ਔਜਲਾ ਅਤੇ ਸੁਰਿੰਦਰ ਗਿੱਲ ਦੁਆਰਾ ਸੰਪਾਦਤ ਇਕ ਸੋਵੀਨਰ ਸ. ਅਮਰਜੀਤ ਸਿੰਘ ਸਿੱਧੂ ਐਸ. ਡੀ. ਐਮ. ਫਗਵਾੜਾ ਨੇ ਰੀਲੀਜ਼ ਕੀਤਾ। ਸੋਵੀਨਰ ਦੀ ਪਹਿਲੀ ਕਾਪੀ ਸ੍ਰੀਮਤੀ ਸੁਰਿੰਦਰ ਕੌਰ ਮੀਸ਼ਾ ਨੂੰ ਭਟ ਕੀਤੀ ਗਈ।

**ਤ੍ਰੈਭਾਸ਼ੀ ਕਵੀ ਦਰਬਾਰ**—ਸ. ਸ. ਮੀਸ਼ਾ ਜੀ ਦੀ ਯਾਦ ਨੂੰ ਸਮਰਪਤ ਇਕ ਤ੍ਰੈਭਾਸ਼ੀ ਕਵੀ ਦਰਬਾਰ ਹੋਇਆ। ਸ੍ਰੀ ਗਿਆਨ ਸਿੰਘ ਸੰਧੂ ਨੇ ਕਵੀ ਦਰਬਾਰ ਦੀ ਸ਼ਮ੍ਹਾ ਰੋਸ਼ਨ ਕੀਤੀ। ਚੌਧਰੀ ਬਚਨ ਸਿੰਘ ਐਡੀਸ਼ਨਲ ਡਿਪਟੀ ਕਮਿਸ਼ਨਰ (ਵਿਕਾਸ) ਨੇ ਕਵੀ ਦਰਬਾਰ ਦਾ ਉਦਘਾਟਨ ਕੀਤਾ। ਕਰਨੈਲ ਸਿੰਘ ਨਿੱਝਰ ਨੇ ਕਵੀ ਦਰਬਾਰ ਦਾ ਸੰਚਾਲਨ ਸ੍ਰੀ ਐਸ. ਪੀ. ਭੰਡਾਰੀ ਨੂੰ ਸੌਂਪਿਆ। ਕੰਵਰ ਗੁਲਵੰਤ ਸਿੰਘ ਡਿਪਟੀ ਕਮਿਸ਼ਨਰ ਕਪੂਰਥਲਾ ਨੇ ਕਵੀ ਦਰਬਾਰ ਵਿਚ ਸ਼ਮੂਲੀਅਤ ਲਈ ਆਏ ਕਵੀਆਂ ਨੂੰ ਜੀ ਆਇਆ ਆਖਿਆ। ਸਰਵ ਸ੍ਰੀ ਪ੍ਰੇਮ ਕੁਮਾਰ ਨਜ਼ਰ, ਕਸ਼ਮੀਰ ਕਾਦਰ, ਦੇਵਿੰਦਰ ਜੋਸ਼, ਵਿਜੇ ਸ਼ਾਇਰ, ਮਿਹਰ ਗੇਰਾ, ਠਾਕੁਰ ਭਾਰਤੀ, ਸੁਰਜੀਤ ਪਾਤਰ, ਮਹਿੰਦਰ ਦੀਵਾਨਾ, ਦੀਪਕ ਜੈਤੋਈ, ਰਣਧੀਰ ਸਿੰਘ ਚੰਦ, ਜਾਗੀਰ ਕਾਹਲੋਂ, ਪ੍ਰਿੰਸੀਪਲ ਤਖਤ ਸਿੰਘ, ਗਿਆਨ ਸਿੰਘ ਸੰਧੂ, ਹਰਭਜਨ ਸਿੰਘ ਹੁੰਦਲ, ਸੁਰਿੰਦਰ ਗਿੱਲ, ਡਾ: ਰੂਪ ਨਰਾਇਣ ਸ਼ਰਮਾ, ਕਰਤਾਰ ਸਿੰਘ ਸਾਥੀ, ਅਤੇ ਸਿਰਜਣਾ ਕੇਂਦਰ ਦੇ ਪ੍ਰਧਾਨ ਹਰਫੂਲ ਸਿੰਘ ਨੇ ਆਪੋ-ਆਪਣਾ ਕਲਾਮ ਪੜ੍ਹਿਆ।

**ਸ੍ਰੀਮਤੀ ਸੁਰਿੰਦਰ ਕੌਰ ਮੀਸ਼ਾ ਦਾ ਭਾਸ਼ਣ**—ਕਵੀ ਦਰਬਾਰ ਮਗਰੋਂ ਸ੍ਰੀਮਤੀ ਸੁਰਿੰਦਰ ਕੌਰ ਮੀਸ਼ਾ ਜੀ ਦੇ ਘਰ ਦੇ ਜੀਵਨ ਤੇ ਰਚਨਾ ਪ੍ਰਕ੍ਰਿਆ ਬਾਰੇ ਵਿਸਥਾਰ ਨਾਲ ਗੱਲਬਾਤ ਕੀਤੀ। ਉਹਨਾਂ ਕਪੂਰਥਲਾ ਦੇ ਸਿਰਜਣਾ ਕੇਂਦਰ ਦੇ ਸਾਰੇ ਸਾਹਿਤ ਪ੍ਰੇਮੀਆਂ ਦੇ ਮੀਸ਼ਾ ਜੀ ਨਾਲ ਮੋਹ ਸੰਬੰਧੀ ਜ਼ਿਕਰ ਕਰਦਿਆਂ, ਉਹਨਾਂ ਦੇ ਅਣਛਪੇ ਸਾਹਿਤ ਨੂੰ ਪਾਠਕਾਂ ਤਕ ਪਹੁੰਚਾਉਣ ਲਈ ਸਿਰਜਣਾ ਕੇਂਦਰ ਨੂੰ ਇਹ ਫਰਜ਼ ਸੌਂਪਣ ਦਾ ਵਚਨ ਦਿਤਾ। ਸ੍ਰੀਮਤੀ ਮੀਸ਼ਾ ਕੋਲ ਸ. ਸ.

ਡਾ: ਅਮਰ ਭਾਰਤੀ "ਸਤਿਗੁਰ ਤਿਸ ਕਾ ਨਾਓ", 'ਸਿਖ ਇਤਿਹਾਸ ਤੇ ਕੂਕੇ' ਜਿਹੇ ਗਰੰਥਾਂ ਦੇ ਰਚੇਤਾ, ਰੋਜ਼ਾਨਾ ਨਵਾਂ ਹਿੰਦੁਸਤਾਨ ਅਤੇ ਹੋਰ ਕਈ ਪਤਰਾਂ ਦੇ ਸਾਬਕਾ ਸੰਪਾਦਕ ਅਤੇ ਬਹੁਤ ਸਾਰੇ ਬੰਗਾਲੀ ਨਾਵਲਾਂ ਦੇ ਪੰਜਾਬੀ ਵਿਚ ਇਕਲੌਤੇ ਅਨੁਵਾਦਕ ਹਨ।

## ਸੰਤ ਆਤਮਾ ਸਿੰਘ ਸਨਖਤਰਵੀ

ਸਪਤਾਹਕ ਸਤਿਜੁਗ ਦੇ ੧੯ ਸਾਲਾਂ ਤੋਂ ਚਲੇ ਆ ਰਹੇ ਸੰਪਾਦਕ ਮਹੰਤ ਆਤਮਾ ਸਿੰਘ ਜੀ ਸਨਖਤਰਵੀ ਜੀ ਦੀਆਂ ਅੱਖਾਂ ਦਾ ਓਪਰੇਸ਼ਨ ਵੀ ਸਫਲਤਾ ਪੂਰਵਕ ਹੋ ਗਿਆ ਹੈ। ਉਹ ਅਜ ਕਲ ਆਪਣੇ ਸਪੁਤਰ ਸ: ਇੰਦਰ ਸਿੰਘ ਕੋਲ ਰੌਲੀਆ ਪਿੰਡ ਜ਼ਿਲ੍ਹਾ ਹੁਸ਼ਿਆਰਪੁਰ ਹੀ ਹਨ। ਇਕ ਪੱਤਰ ਵਿਚ ਆਪ ਲਿਖਦੇ ਹਨ, ਜਗਦੀਸ਼ ਜੀ ਸ਼ਾਇਦ ਆਪ ਨੂੰ ਪਤਾ ਲਗ ਹੀ ਗਿਆ ਹੋਵੇਗਾ, ਮੈਂ ਦੀਵਾਲੀ ਦੇ ਮੇਲੇ ਤੋਂ ਅਹੀਆਪੁਰ ਹੀ ਆ ਗਿਆ ਸੀ ਅਤੇ ਅੱਖ ਦਾ ਓਪਰੇਸ਼ਨ ਹੋ ਗਿਆ ਹੈ, ਐਨਕ ਵੀ ਲਗ ਗਈ ਹੈ ਪਰ ਅਜੇ ਦੋ ਢਾਈ ਮਹੀਨੇ ਨਿਗਾਹ ਦੇ ਠੀਕ ਹੋਣ ਵਾਸਤੇ ਲਗ ਹੀ ਜਾਣਗੇ...।

## ਚਾਕਲੇਟਾਂ ਨੇ ਸ਼ਹਿਰ ਦਾ ਸੀਵਰ ਬੰਦ ਕਰ ਦਿਤਾ

ਇਸਰਾਈਲ ਦੀ ਰਾਜਧਾਨੀ ਤੇਲਅਵੀਵ ਦੀ ਖਬਰ ਹੈ ਕਿ ਕੁਝ ਲੋਕਾਂ ਵਲੋਂ ਤਿਆਰ ਕੀਤੀ ਚਾਕਲੇਟ ਮਿਠਾਈ ਖਰਾਬ ਹੋ ਜਾਣ ਕਾਰਨ ਕੋਈ ਇਕ ਟਨ ਤੋਂ ਵਧ ਮਾਤਰਾ ਵਿਚ ਚਾਕਲੇਟ ਇਕ ਗੰਦੇ ਨਾਲੇ ਵਿਚ ਸੁਟ ਦਿਤੇ ਗਏ। ਇਸ ਨਾਲ ੧੦ ਦਿਨਾਂ ਤਕ ਸਾਰੇ ਸੀਵਰ ਬੰਦ ਰਹੇ ਪਰ ਬਦਬੋ ਦੀ ਥਾਂ ਮਿਠੀ ਮਿਠੀ ਖੁਸ਼ਬੋ ਆਉਂਦੀ ਰਹੀ। ਇਹ ਘਟਨਾ ਤੇਲਅਵੀਵ ਦੇ ਇਕ ਨੇੜਲੇ ਕਸਬੇ ਬਨੇਈ ਬਰੇਕ ਵਿਚ ਵਾਪਰੀ। ਮਿਊਂਸਪਲ ਕਮੇਟੀ ਦਾ ਅੰਦਾਜ਼ਾ ਹੈ ਕਿ ਸੀਵਰ ਦੀ ਸਫਾਈ ਤੇ ਇਕ ਲੱਖ ਤੀਹ ਹਜ਼ਾਰ ਡਾਲਰ ਖਰਚ ਆਉਣਗੇ।

## ਫੁਟਬਾਲ

ਕਠਮੰਡੂ, ੭ ਜਨਵਰੀ (ਏ. ਐਫ. ਪੀ.)—੧੯੮੮ ਦੀਆਂ ਸਿਓਲ ਓਲੰਪਕ ਲਈ ਨੇਪਾਲ ਹਿੰਦ ਅਤੇ ਪਾਕਿਸ-ਤਾਨ ਦੀਆਂ ਫੁਟਬਾਲ, ਦੀਆਂ ਟੀਮਾਂ ੨੮ ਮਾਰਚ ਤੋਂ ਨੇਪਾਲ 'ਚ ਕੁਆਲੀਫਾਈਂਗ ਮੈਚ ਖੇਡਣਗੀਆਂ।

ਨੇਪਾਲੀ ਫੁਟਬਾਲ ਐਸੋਸੀਏਸ਼ਨ ਨੇ ਇਹ ਜਾਣਕਾਰੀ ਦਿੰਦੇ ਹੋਏ ਦਸਿਆ ਕਿ ਟੂਰਨਾਮੈਂਟ ਵਿਸ਼ਵ ਕੱਪ ਕੁਆਲੀ-ਫਾਈ ਮੈਚ ਅਨੁਸਾਰ ਹੋਏਗਾ ਜਿਸ ਵਿਚ ਹਰੇਕ ਟੀਮ ਦੂਜੀ ਟੀਮ ਨਾਲ ਦੋ ਵਾਰ ਖੇਡੇਗੀ।

## ਸਾਇਬੇਰੀਆ 'ਚ ਕੜਾਕੇ ਤੋਂ ਵੀ ਅਗੇ ਦੀ ਸਰਦੀ

ਮਾਸਕੋ, ੭ ਜਨਵਰੀ (ਰਾਇਟਰ)—ਮਾਸਕੋ ਵਿਚ ਸਭ ਤੋਂ ਠੰਢੀ ਥਾਂ ਹੋਰ ਵੀ ਠੰਢੀ ਹੋ ਗਈ ਜਦੋਂ ਤਾਪਮਾਨ ਏਨਾਂ ਥਲੇ ਚਲਾ ਗਿਆ. ਜਿਹਨਾਂ ਪਿਛਲੇ ੧੫ ਸਾਲਾਂ ਵਿਚ ਦੇਖਣ ਵਿਚ ਨਹੀਂ ਸੀ ਆਇਆ।

ਸਾਇਬੇਰੀਆ ਦੇ ਯਾਕੂਤੀਆਂ ਖੇਤਰ ਵਿਚ ਤਾਪਮਾਨ ਸਿਫਰ ਤੋਂ ੬੦ ਡਿਗਰੀ ਥਲੇ ਚਲਾ ਗਿਆ। ਏਨੀ ਸਰਦੀ ਨਾਲ ਗੱਡੀਆਂ ਦੇ ਟਾਇਰ ਖਖੜੀ ਹੋ ਗਏ।

ਤਾਂ ਵੀ ਸਰਦੀ ਦੀ ਠੀਕ ਪੇਸ਼ੀਨਗੋਈ ਕਾਰਨ ਕਿਸਾਨਾਂ ਤੇ ਹੋਰ ਵਸਨੀਕ ਹਾਲਤ ਦੇ ਮੁਕਾਬਲੇ ਲਈ ਜ਼ਰੂਰੀ ਬਾਲਣ ਤੇ ਹੋਰ ਸਮਾਨ ਪਹਿਲਾਂ ਹੀ ਇਕਠ ਕਰ ਲਿਆ ਸੀ।

## ਪਲਕਾਂ ਨਾਲ ਲਿਖੀ ਪੁਸਤਕ

ਸਾਪੋਰੋ, (ਜਪਾਨ), ੭ ਜਨਵਰੀ (ਏ. ਐਫ. ਪੀ.)—ਬਹੁਤ ਹੀ ਖਤਰਨਾਕ ਬੀਮਾਰੀ ਕਾਰਨ ਉੱਕਾ ਹੀ ਸਿਥਲ ਹੋ ਚੁਕੀ ੫੫ ਸਾਲ ਦੀ ਇਕ ਜਪਾਨੀ ਔਰਤ ਨੇ ਦੋ ਸਾਲ ਤਕ ਆਪਣੀਆਂ ਅੱਖਾਂ ਝੱਪਕਣ ਨਾਲ ੨੮੦ ਸਫਿਆਂ ਦੀ ਇਕ ਕਿਤਾਬ ਲਿਖੀ ਹੈ।

ਅੱਠ ਸਾਲ ਪਹਿਲਾਂ ਪੱਠਿਆਂ ਨੂੰ ਨਕਾਰਾ ਕਰ ਦੇਣ ਵਾਲੀ ਬੀਮਾਰੀ ਦਾ ਸ਼ਿਕਾਰ ਹੋਣ ਪਿਛੋਂ ਹਿਲਣ ਜੁਲਣ ਜਾਂ ਬੋਲਣ ਤੋਂ ਉਕਾ ਹੀ ਅਸਮਰਥ ਆਨਾ ਯਾਮਾ ਬਾਂਟਾ ਨਾਂਅ ਦੀ ਇਸ ਔਰਤ ਦੇ ਡਾਕਟਰ ਨੇ ਦਸਿਆ ਹੈ ਕਿ ਇਸ ਨੇ ਇਹ ਕਿਤਾਬ ਇਕ ਅਜੇਹੇ ਕੰਪਿਊਟਰ ਰਾਹੀਂ ਲਿਖੀ ਹੈ ਜਿਸ ਵਿਚ ਜਪਾਨੀ ਲਿਖਤ ਵਾਲੇ ਅੱਖਰ ਸਕਰੀਨ ਉਤੋਂ ਇਸ ਦੀਆਂ ਅੱਖਾਂ ਅਗੋਂ ਲੰਘਾਏ ਗਏ ਸਨ ਤੇ ਜਿਸ ਅੱਖਰ ਦੀ ਲੋੜ ਇਸ ਨੂੰ ਆਪਣੀ ਲਿਖਤ ਲਈ ਹੁੰਦੀ ਸੀ ਉਸ ਦੇ ਸਾਹਮਣੇ ਆਉਣ ਉਤੇ ਇਹ ਅੱਖ ਝੱਪਕਦੀ ਸੀ। ਇਸ ਨਾਲ ਉਹ ਅੱਖਰ ਇਸਦੀ ਲਿਖਤ ਵਿਚ ਆਪਣੇ ਆਪ ਸ਼ਾਮਲ ਹੋ ਜਾਂਦਾ ਸੀ ਇਸ ਤਰ੍ਹਾਂ ਕੰਪਿਊਟਰ ਵਿਚ ਦਿਤੇ ਕਾਗਜ਼ ਉਤੇ ਇਹਨਾਂ ਅੱਖਰਾਂ ਦਾ ਉਤਾਰਾ ਹੋ ਜਾਣ ਪਿਛੋਂ ਯਾਮਾਬਾਟਾ ਦੀਆਂ ਨਰਸਾਂ ਉਸ ਨੂੰ ਦੁਬਾਰਾ ਬਕਾਇਦਾ ਲਿਖਤ ਦਾ ਰੂਪ ਦੇ ਦਿੰਦੀਆਂ ਸਨ, ਇਸ ਤਰ੍ਹਾਂ ਹਿੱਲਣ ਜੁਲਣ ਤੋਂ ਅਸਮਰਥ ਔਰਤ ਨੇ ਦੋ ਸਾਲਾਂ ਵਿਚ ਆਪਣੀ ਕਿਤਬ ਲਿਖੀ ਜਿਸ ਦਾ ਨਾਂਅ ਹੈ, "ਮੈਨੂੰ ਬੋਲਨ ਦੀ ਚਾਅ, ਮੈਨੂੰ ਤੁਰਨ ਦੀ ਚਾਹ.

# ਸੰਤ ਹਜ਼ੂਰ ਸਿੰਘ ਦਿੱਲੀ

ਸੰਤ ਹਜ਼ੂਰ ਸਿੰਘ ਜੀ ਦਿੱਲੀ ਨੇ ਆਪਣੀ ਆਯੂ ਦਾ ਬਹੁਤਾ ਭਾਗ ਭਜਨ ਬਾਣੀ ਅਤੇ ਸਿਮਰਨ ਨੂੰ ਅਰਪਿਤ ਕੀਤਾ ਸੀ। ਆਪ ੮੦ ਸਾਲ ਦੀ ਆਯੂ ਬਤੀਤ ਕਰਕੇ ੨੩ ਫਰਵਰੀ ੧੯੮੫ ਨੂੰ ਸਰੀਰ ਤਿਆਗ ਗਏ। ਸੰਤ ਹਜ਼ੂਰ ਸਿੰਘ ਜੀ ਦਾ ਪਿਛਲਾ ਨਗਰ ਪਾਕਿਸਤਾਨ ਵਿਚ ਦੰਦੀਆਂ (ਜ਼ਿਲਾ ਗੁਜਰਾਂਵਾਲਾ) ਸੀ ਅਤੇ ਦਿੱਲੀ ਵਿਚ ਨਾਮਧਾਰੀ ਕਲੋਨੀ ਰਮੇਸ਼ ਨਗਰ ਵਿਚ ਨਿਵਾਸ ਰਖ ਰਹੇ ਸਨ। ਨਾਮ ਬਾਣੀ ਦੇ ਅਭਿਆਸ ਵਿਚ ਪੰਜਾਹ ਸਾਲ ਤਕ ਗ੍ਰਹਿਸਤੀ ਜੀਵਨ ਭੋਗ ਕੇ ਆਪ ਨੇ ਸਭ ਜ਼ੁਮੇਵਾਰੀਆਂ ਆਪਣੇ ਸਪੁਤਰ ਸੰਤ ਸਤਿਨਾਮ ਸਿੰਘ ਜੀ ਨੂੰ ਸੌਂਪ ਦਿਤੀਆਂ ਅਤੇ ਬਾਕੀ ਦਾ ਜੀਵਨ ਧਰਮ ਕਾਰਜਾਂ ਨੂੰ ਸਮੁਚੇ ਤੌਰ ਤੇ ਸਮਰਪਿਤ ਕਰ ਦਿਤਾ।

ਆਪ ਅਕਹਿਰੇ ਸਰੀਰ ਦੇ ਸੁਆਮੀ ਅਤੇ ਬਹੁਤ ਉਦਮੀ ਪੁਰਸ਼ ਸਨ ਅਤੇ ਕਦੇ ਵੀ ਵਿਹਲੇ ਨਹੀਂ ਸਨ ਰਹਿੰਦੇ। ਦਿੱਲੀ ਵਿਚ ਹੁੰਦੇ ਛੋਟੇ ਵਡੇ ਸਮਾਗਮਾਂ, ਪਾਠਾਂ, ਵਰਨੀਆਂ, ਭਜਨ ਸਮਾਗਮਾਂ, ਜੱਪ ਪ੍ਰਯੋਗਾਂ ਅਤੇ ਨਿਰੰਤਰ ਲੰਮੀਆਂ ਵਰਨੀਆਂ ਹਵਨਾਂ ਵਿਚ ਆਪ ਜ਼ਰੂਰ ਸ਼ਾਮਲ ਹੁੰਦੇ। ਆਪ ਵਿਹਲ ਸਮੇਂ ਵੀ ਗੱਲਾਂ ਨਹੀਂ ਸਨ ਕਰਦੇ। ਹਥੀਂ ਮਾੜੀ ਮੋਟੀ ਕਾਰ ਵੀ ਕਰਦੇ ਪਰ ਅੰਦਰੋਂ ਨਿਰੰਤਰ ਸਿਮਰਨ ਕਰਦੇ ਰਹਿੰਦੇ। ਆਪ ਆਪਣੇ ਅੰਤ ਸਮੇਂ ਤੋਂ ਪਹਿਲਾਂ ਵੀ ਪੂਰਾ ਸਾਲ ਦਿੱਲੀ ਦੇ ਹੋਲੇ ਵਾਸਤੇ ਹੋ ਰਹੀ ਵਰਨੀ ਵਿਚ ਹਿੱਸਾ ਲੈਂਦੇ ਰਹੇ। ਉਸਤਤ ਨਿੰਦਾ ਚੁਗਲੀ ਬਖੀਲੀ ਤੋਂ ਨਿਰਲੇਪ ਇਹ ਮਹਾਂ ਪੁਰਖ ਆਪਣੇ ਜੀਵਨ ਦੀ ਡੂੰਘੀ ਛਾਪ ਛੱਡ ਗਏ ਹਨ ਅਤੇ ਗੁਰੂ-ਪ੍ਰੀਤ ਦੇ ਸੋਹਣੇ ਪੂਰਨੇ ਪਾ ਗਏ ਹਨ। ਆਪ ਦੇ ਸਪੁਤਰ ਸੰਤ ਸਤਿਨਾਮ ਸਿੰਘ ਜੀ ਆਪ ਦੇ ਪਦ ਚਿਨ੍ਹਾਂ ਤੇ ਚਲਦੇ ਹੋਏ ਸੇਵਾ ਕਾਰਜਾਂ ਵਿਚ ਸਦਾ ਹੀ ਵਿਅਸਤ ਰਹਿੰਦੇ ਹਨ।



## ਦਿਮਾਗ ਨੂੰ ਦੂਜੇ ਥਾਂ ਲਾਉਣ ਦਾ ਤਜਰਬਾ

ਨਵੀਂ ਦਿੱਲੀ ਦੇ ਆਲ ਇੰਡੀਆ ਮੈਡੀਕਲ ਇੰਸਟੀਚਯੂਟ ਦੇ ਡਾਕਟਰਾਂ ਦੀ ਇਕ ਟੀਮ ਨਵਾਂ ਤਜਰਬਾ ਕਰ ਰਹੀ ਹੈ। ਇਕ ਦੇ ਦਿਮਾਗ ਨੂੰ ਦੂਸਰੇ ਵਿਚ ਲਾਉਣਾ। ਜਿਵੇਂ ਪਨੀਰੀ ਪੁੱਟ ਕੇ ਦੂਸਰੀ ਥਾਂ ਲਾਈ ਜਾਂਦੀ ਹੈ। ਇਹ ਤਜਰਬੇ ਹੁਣ ਬਾਂਦਰਾਂ ਤੇ ਕੀਤੇ ਜਾਣਗੇ।

੩੦ ਲੱਖ ਰੁਪਏ ਦੀ ਇਸ ਯੋਜਨਾ ਦੇ ਪਹਿਲੇ ਚਰਨ ਵਿਚ ਜੋ ਇਸ ਸਾਲ ਸ਼ੁਰੂ ਹੋਇਆ ਸੀ, ਡਾਕਟਰਾਂ ਨੇ ਪਹਿਲਾਂ ਛੋਟੇ ਚੂਹਿਆਂ ਦਾ ਦਿਮਾਗ ਵੱਡੇ ਚੂਹਿਆਂ ਵਿਚ ਲਾਇਆ। ਇਸ ਦਿਮਾਗ ਦੇ ਰੇਸ਼ੇ ਨਵੀਂ ਥਾਂ ਠੀਕ ਤਰ੍ਹਾਂ ਰਚ ਮਿਚ ਗਏ ਸਨ। ਇਸ ਤਜਰਬੇ ਵਿਚ ਕੋਈ ੬੦ ਚੂਹਿਆਂ ਤੇ ਤਜਰਬਾ ਕੀਤਾ ਗਿਆ। ਹੁਣ ਬੰਦਰਾਂ ਤੇ ਇਹ ਤਜਰਬੇ ਕੀਤੇ ਜਾਣਗੇ।

ਲੰਮੇ ਸਮੇਂ ਦੇ ਤਜਰਬਿਆਂ ਵਿਚ ਇਹ ਦੇਖਿਆ ਜਾਵੇਗਾ ਕਿ ਕੀ ਬੁਢਿਆਂ ਦੇ ਦਿਮਾਗ ਵਿਚ ਜਵਾਨਾਂ ਜਾਂ ਬੱਚਿਆਂ ਦੇ ਦਿਮਾਗ ਫਿਟ ਕੀਤੇ ਜਾ ਸਕਦੇ ਹਨ ਕਿ ਨਹੀਂ। ਜੇ ਕੀਤੇ ਜਾ ਸਕਣ ਤਾਂ ਉਹਨਾਂ ਦਾ ਕੀ ਅਸਰ ਹੋਵੇਗਾ। ਡਾਕਟਰ ਏ.ਕੇ. ਮਹਾਪਾਤਰਾ ਅਨੁਸਾਰ ਇਕ ਗੱਲ ਅਜੇ ਥਿਊਰੀ ਵਿਚ ਹੀ ਹੈ ਪਰ ਅਮਲ ਤੋਂ ਅਜੇ ਕਈ ਸਾਲ ਦੂਰ ਹੈ।

## ਸਤਿਆਰਥੀ ਨੂੰ ਮਨਜੀਤ ਯਾਦਗਾਰੀ ਪੁਰਸਕਾਰ

ਇੰਟਰਨੈਸ਼ਨਲ ਪੰਜਾਬੀ ਲਿਟਰੇਰੀ ਟ੍ਰਸਟ, ਕੈਨੇਡਾ ਨੇ ਸਾਲ ੧੯੮੬ ਲਈ ਕੌਮਾਂਤਰੀ ਸਾਹਿਤ-ਸ਼ਰੋਮਣੀ ਮਨਜੀਤ ਯਾਦਗਾਰੀ ਪੁਰਸਕਾਰ ਪਰਸਿੱਧ ਸਾਹਿਤਕਾਰ, ਦੇਵਿੰਦਰ ਸਤਿਆਰਥੀ ਨੂੰ ਦੇਣ ਦਾ ਫੈਸਲਾ ਕੀਤਾ ਹੈ। ਇਹ ਸਨਮਾਨ

ਉਹਨਾਂ ਨੂੰ ਪੰਜਾਬੀ ਸਾਹਿਤ ਵਿਚ ਉਹਨਾਂ ਦੀ ਵੱਡਮੁਲੀ ਦੇਣ ਦੇ ਸੰਬੰਧ ਵਿਚ ਦਿੱਤਾ ਗਿਆ ਹੈ। ਪੰਜ ਸੌ ਕੈਨੇਡੀਅਨ ਡਾਲਰਾਂ ਦੇ ਬਰਾਬਰ ਭਾਰਤੀ ਰਕਮ ਦੇ ਇਸ ਪੁਰਸਕਾਰ ਨਾਲ ਉਹਨਾਂ ਨੂੰ ਦੁਸ਼ਾਲਾ ਅਤੇ ਮਾਣ-ਪੱਤਰ ਵੀ ਭੇਟ ਕੀਤਾ ਜਾਵੇਗਾ। ਇਸ ਮੌਕੇ ਉਤੇ ਟਰੱਸਟ ਉਹਨਾਂ ਸੰਬੰਧੀ ਇਕ ਪੁਸਤਕ ਵੀ ਪਰਕਾਸ਼ਤ ਕਰੇਗਾ।

ਇਸ ਗੱਲ ਦਾ ਐਲਾਨ ਨਵੀਂ ਦਿੱਲੀ ਵਿਖੇ ਕਹਾਣੀਕਾਰ ਗੁਰਬਚਨ ਸਿੰਘ ਭੁੱਲਰ ਨੇ ਉਪਰੋਕਤ ਟਰੱਸਟ ਵਲੋਂ ਕੀਤਾ।

ਇਹ ਗੱਲ ਵਰਨਣਯੋਗ ਹੈ ਕਿ ਦੇਵਿੰਦਰ ਸਤਿਆਰਥੀ ਇਹ ਪਰਸਿੱਧ ਕੌਮਾਂਤਰੀ ਇਨਾਮ ਪਰਾਪਤ ਕਰਨ ਵਾਲੇ ਸੱਤਵੇਂ ਸਾਹਿਤਕਾਰ ਹਨ। ਇਹਤੋਂ ਪਹਿਲਾਂ ਇਹ ਸਨਮਾਣ ਸਰਬ ਸ੍ਰੀ ਸੰਤ ਸਿੰਘ ਸੇਖੋਂ, ਗਿਆਨੀ ਕੇਸਰ ਸਿੰਘ, ਸੋਹਨ ਸਿੰਘ ਜੋਸ਼, ਸੰਤੋਖ ਸਿੰਘ ਧੀਰ, ਗੁਰਸ਼ਰਨ ਸਿੰਘ ਅਤੇ ਸੁਜਾਨ ਸਿੰਘ ਨੂੰ ਭੇਟ ਕੀਤਾ ਜਾ ਚੁਕਿਆ ਹੈ।

## ਨਵਰਾਹੀ ਘੁਗਿਆਣਵੀਂ ਦਾ ਸਨਮਾਨ

ਫ਼ਰੀਦਕੋਟ : ਬੀਤੇ ਦਿਨ, ਬਲ ਪੰਦਰਾ ਸਾਹਿਤ ਸਭਾ ਨਥੇਹਾ (ਬਠਿੰਡਾ) ਨੇ ਇਕ ਸਨਮਾਨ ਸਮਾਗਮ ਕੀਤਾ ਜਿਸ ਦੀ ਪ੍ਰਧਾਨਗੀ ਸ: ਬਲਦੇਵ ਸਿੰਘ ਸਰਪੰਚ, ਸ: ਹਰਚਰਨ ਸਿੰਘ ਢਿਲੋਂ ਮੁੱਖ ਅਧਿਆਪਕ, ਝੰਡੂ ਕੇ, ਸ: ਸੁਰਜੀਤ ਸਿੰਘ ਸੱਧਰ, ਸ: ਹਰਨੇਕ ਸਿੰਘ ਰਿਟਾਇਰਡ ਐਸ. ਐਚ. ਓ. ਨਵਰਾਹੀ ਘੁਗਿਆਨਵੀਂ ਤੇ ਪ੍ਰਗਟ ਭਾਗੂ ਨੇ ਕੀਤੀ। ਸ: ਬਲਦੇਵ ਸਿੰਘ ਸਰਪੰਚ ਨੇ ਆਪਣੇ ਕਰ ਕਮਲਾਂ ਨਾਲ 'ਬਲ'ਪੰਦਰਾ ਸਾਹਿਤ ਐਵਾਰਡ' ਦੇ ਕੇ ਸਨਮਾਨਿਤ ਕੀਤਾ। ਨਾਲ ਹੀ ਹੋਣਹਾਰ ਗਾਇਕ ਪ੍ਰਗਟ ਭਾਗੂ ਨੂੰ ਵੀ ਸਨਮਾਨਿਤ ਕੀਤਾ ਗਿਆ। ਸੁਰਜੀਤ ਸਿੰਘ ਸੱਧਰ ਨੇ ਨਵਰਾਹੀ ਦੀ ਸਖਸ਼ੀਅਤ ਅਤੇ ਸਾਹਿਤ ਸੇਵ' ਤੇ ਚਾਨਣਾ ਪਾਇਆ। ਨਵਰਾਹੀ ਨੇ ਧੰਨਵਾਦ ਕਰਦਿਆਂ ਕਿਹਾ ਕਿ ਇਹ ਸਨਮਾਨ ਸਾਹਿਤ ਸਭਾ ਫਰੀਦਕੋਟ ਅਤੇ ਪਿੰਡ ਘੁਗਿਆਣਾ ਦਾ ਸਨਮਾਨ ਹੈ। ਉਸ ਨੇ ਸ: ਹਰਨੇਕ ਸਿੰਘ ਵਲੋਂ ਨਥੇਹਾ ਵਿਚ ਲਾਇਬਰੇਰੀ ਸਥਾਪਨ ਕਰਨ ਤੇ ਪ੍ਰਸੰਸਾ ਵੀ ਕੀਤੀ। ਸ: ਬਲਦੇਵ ਸਿੰਘ ਸਰਪੰਚ ਨੇ ਬਲਪਿੰਦਰਾ ਸਾਹਿਤ ਸਭਾ ਦੀਆਂ ਸਰਗਰਮੀਆਂ ਦੀ ਪ੍ਰਸੰਸਾ ਕਰਦਿਆਂ ਸਭਾ ਨੂੰ ਪੰਜ ਸੌ ਰੁਪਏ ਨਕਦ ਅਤੇ ਇਕ ਇਮਾਰਤ ਦੇਣ ਦਾ ਐਲਾਨ ਕੀਤਾ। ਇਕ ਵਿਸ਼ਾਲ ਕਵੀ ਦਰਬਾਰ ਕੀਤਾ ਗਿਆ, ਜਿਸ ਵਿਚ ਬਲਬੀਰ ਸਨੇਹੀ, ਜਸਪਾਲ ਲਾਲੀ, ਕਵੀਸ਼ਰ ਝਗੜ ਸਿੰਘ, ਪ੍ਰਗਟ ਭਾਗੂ, ਗੋਬਿੰਦ ਰਾਮ ਲਹਿਰੀ, ਜਗਰੂਪ ਸਿੰਘ ਮਾਨ, ਦੀਦਾਰ ਅਲੀ, ਮਨਕਾ, ਨਵਰਾਹੀ ਘੁਗਿਆਣਵੀਂ, ਇਕਬਾਲ ਘਾਰੂ, ਸੁਰਜੀਤ ਸਿੰਘ ਸੱਧਰ, ਬਲਦੇਵ ਸਿੰਘ ਚਾਹਿਲ ਅਤੇ ਅਸ਼ੋਕ ਸ਼ਰਮਾ ਤੋਂ ਉਪਰੰਤ ਦਰਜਨ ਦੇ ਲਗਭਗ ਹੋਰ ਕਵੀਆਂ ਨੇ ਭਾਗ ਲਿਆ।

## ਮਹੇਸ਼ ਯੋਗੀ ਤੇ ਹਰਜਾਨਾ

ਵਾਸ਼ਿੰਗਟਨ, ੧੪ ਜਨਵਰੀ- (ਯੂ. ਪੀ. ਆਈ.) ਮਹਾਰਿਸ਼ੀ ਮਹੇਸ਼ ਯੋਗੀ ਨੂੰ ਉਸ ਵਿਅਕਤੀ ਨੂੰ ਡੇਢ ਲਖ ਡਾਲਰ ਦੇਣੇ ਪੈਣਗੇ ਜਿਹੜਾ ਯੋਗ ਸਾਧਨਾ ਨਾਲ ਹਵਾ ਵਿਚ ਉਡਣਾ ਸਿਖਣ ਲਈ ਉਸਦਾ ਚੇਲਾ ਬਣਿਆ ਪਰ ਜਿਹੜਾ "ਚਪਾ ਭਰ ਵੀ ਧਰਤੀ ਤੋਂ ਉੱਚਾ ਨਾ ਉਠ ਸਕਿਆ"।

ਅਮਰੀਕਾ ਦੀ ਇਕ ਅਦਾਲਤ ਨੇ ਰਾਬਰਟ ਕਰੋਪਿੰਸਕੀ ਦੇ ਹੱਕ ਵਿਚ ੧, ੩੭, ੮੯੦ ਡਾਲਰ ਦੀ ਡਿਗਰੀ ਜਾਰੀ ਕਰ ਦਿੱਤੀ। ਕਰੋਪਿੰਸਕੀ ਨੇ ਕਿਹਾ ਸੀ ਕਿ ਉਹ ੧੧ ਸਾਲ ਤਕ "ਧਿਆਨ ਸਾਧਨਾ" ਕਰਦਾ ਰਿਹਾ ਪਰ ਇਸ ਦੇ ਜਿੰਨੇ ਫਾਇਦੇ ਮਹੇਸ਼ ਯੋਗੀ ਵਲੋਂ ਗਿਣਾਏ ਜਾਂਦੇ ਹਨ, ਉਹਨਾਂ ਵਿਚੋਂ ਇਕ ਵੀ ਉਸਨੂੰ ਹਾਸਲ ਨਹੀਂ ਹੋਇਆ।

ਮਹੇਸ਼ ਯੋਗੀ ਨੇ ਕਰੋਪਿੰਸਕੀ ਨੂੰ ਦਸਿਆ ਸੀ ਕਿ ਜੇ ਉਹ "ਸਿਧੀ" ਪੂਰੀ ਕਰ ਲਏ ਤਾਂ ਉਸ ਨੂੰ ਹਵਾ ਵਿਚ ਅਟਕਣਾ ਤੇ ਉਡਣਾ ਆ ਜਾਏਗਾ।

ਕਰੋਪਿੰਸਕੀ ਨੇ ਆਪਣੇ ਦਾਅਵੇ ਵਿਚ ਕਿਹਾ ਸੀ ਕਿ "ਉਡਣ ਦਾ ਅਰਥ ਵਾਸਤਵ ਵਿਚ "ਕੰਵਲ'ਆਸਣ" ਵਿਚ ਬੈਠਕੇ ਟਪੂਸੀਆਂ ਮਾਰਨਾ ਹੀ ਸੀ।

ਕਰੋਪਿੰਸਕੀ ਨੇ ੯੦ ਲਖ ਡਾਲਰ ਹਰਜਾਨੇ ਦੀ ਮੰਗ ਕੀਤੀ ਸੀ। ਉਸਦਾ ਕਹਿਣਾ ਸੀ ਕਿ ਚੌਕੜੀ ਮਾਰਕੇ ਬੈਠੇ ਰਹਿਣ ਕਾਰਣ ਉਹਦੇ ਜੋੜਾਂ ਵਿਚ ਦਰਦ ਰਹਿਣ ਲਗ ਪਿਆ ਹੈ ਤੇ ਹਵਾ ਵਿਚ ਅਟਕਣ ਦੀ ਲੰਮੀ ਸਾਧਨਾਂ ਕਾਰਣ ਉਸਦੀ ਯਾਦ-ਦਾਸ਼ਤ ਜਾਂਦੀ ਰਹੀ ਹੈ ਅਤੇ ਉਸ ਦੇ ਲਈ ਧਿਆਨ ਨੂੰ ਕੇਂਦਰਤ ਕਰਨਾ ਅਸੰਭਵ ਹੋ ਗਿਆ ਹੈ।

ਮਹੇਸ਼ ਯੋਗੀ ਨੇ ਆਪਣੇ "ਧਿਆਨ ਸਾਧਨਾਂ" ਰਾਹੀਂ ਬਹੁਤ ਸਾਰੇ ਲੋਕਾਂ ਨੂੰ ਆਪਣੇ ਵਲ ਆਕਰਸ਼ਤ ਕੀਤਾ ਸੀ ਜਿਨ੍ਹਾਂ ਵਿਚ ਬੀਟਲ ਵੀ ਸ਼ਾਮਲ ਸਨ। ਬੀਟਲਾਂ ਨੇ ਬਾਅਦ ਵਿਚ ਕਿਹਾ ਸੀ ਕਿ ਮਹੇਸ਼ ਯੋਗੀ ਦੀ ਸਾਧਨਾ ਨਿਰਾ ਫਰਾਡ"। ×

੧ੳ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ







## ਟੈਂਟ ਹਾਊਸ ਵਾਲਿਆਂ ਵਾਸਤੇ ਖੁਸ਼ਖਬਰੀ

ਵਧੀਆ, ਦਿਲਕਸ਼ ਵੰਨ ਸੁਵੰਨੇ ਸੁੰਦਰ ਡੀਜ਼ਾਈਨਾਂ ਤੇ ਗਰੰਟੀ ਸ਼ੁਦਾ ਪਕੇ ਰੰਗਾਂ ਵਿਚ ਬਣੇ
ਟੁਕੜੀਦਾਰ ਪਰਿੰਟ ਸ਼ਾਮਿਆਨੇ, ਕਨਾਤਾਂ, ਲਕੜੀ ਤੇ ਸਟੀਲ ਦੇ
ਫਰਨੀਚਰ ਲਈ ਪਧਾਰੋ ਜਾਂ ਲਿਖੋ।

## ਨਾਮਧਾਰੀ ਏਜੰਸੀਜ਼

੨/੨੦੬੮, ਚਾਹ ਅੰਦਾਰਾ, ਜੁਬਲੀ ਸਿਨਮਾ ਦੇ ਪਿਛੇ,
ਚਾਂਦਨੀ ਚੌਂਕ, ਦਿਲੀ-੧੧੦੦੦੬

**Manufacturers & Suppliers of :**

**TUKRIDAR PRINTED SHAMIANAS & KANATS**
**FOR ALL KINDS, IN ATTRACTIVE AND GUARANTEED FAST COLOURS**
**WOODEN & STEEL FURNITURE**
**& PADESTALFAN ETC.**

Phones : Office : 2528411
" : 2510345
Resi. : 213054

**PLEASE CONTACT**

# Namdhari Agencies

2/2068 CHAH ANDARA, (Behind Jubilee Cinema)
CHANDNI CHOWK, DELHI-110006.

Registered No. NW/JL—253 MONTHLY WARIAM January 1987
Registered with the registerar of News Papers for India No 26453/75



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼; ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ

Monthly WARIAM, Ladowali Road, Jalandhar—144001